# ਜੋ ਜੋ ਦੀਸੈ ਸੋ ਸੋ ਰੋਗੀ

ਪੰਥ ਰਤਨ
ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਲੈਕਚਰ



ISBN : 81-7601-884-8

ਪਹਿਲੀ ਐਡੀਸ਼ਨ — ਜਨਵਰੀ 2008

ਭੇਟਾ : 80-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com
csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਤਤਕਰਾ



☆☆☆

# ਜੋ ਜੋ ਦੀਸੈ ਸੋ ਸੋ ਰੋਗੀ

ਗੁਰੂ ਰੂਪ ਸਾਧਸੰਗਤਿ ਜੀਓ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦੇ ਸਲੋਕ ਤੋਂ ਇਸ ਸਮੇਂ ਵਿਚਾਰ ਆਪ ਜੀ ਦੇ ਸਾਹਮਣੇ ਸਰਵਨ ਕਰਾਉਣ ਦਾ ਇਕ ਨਿਮਾਣਾ ਜਿਹਾ ਯਤਨ ਕਰ ਰਿਹਾ ਹਾਂ।

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

(ਅੰਗ ੧੪੨੮)

ਜ਼ਿੰਦਗੀ ਤਿੰਨ ਪੜਾਵਾਂ ਤੋਂ ਲੰਘਦੀ ਹੈ— ਬਚਪਨ, ਜਵਾਨੀ ਅਤੇ ਬਿਰਧ ਅਵਸਥਾ। ਮਨ ਕਰਕੇ ਵੀ ਤਿੰਨ ਅਵਸਥਾਵਾਂ ਹਨ— ਤਮੋ ਗੁਣ, ਰਜੋ ਗੁਣ, ਸਤੋ ਗੁਣ। ਤਨ ਕਰਕੇ ਵੀ ਤਿੰਨ ਅਵਸਥਾਵਾਂ ਹਨ— ਵਿਅਰਥ ਸਮਝ ਲਉ ਬਚਪਨਾ ਜੇਕਰ ਭਜਨ ਨਹੀਂ। ਵਿਅਰਥ ਸਮਝ ਲਉ ਜਵਾਨੀ ਜੇਕਰ ਰੱਬੀ ਸਿਮਰਨ ਨਹੀਂ। ਬਿਰਧ ਅਵਸਥਾ ਫ਼ਜ਼ੂਲ ਸਮਝ ਲਉ ਜੇਕਰ ਰੱਬ ਦਾ ਚਿੰਤਨ ਨਹੀਂ। ਬੱਚੇ ਨੂੰ ਭੋਜਨ ਚਾਹੀਦਾ ਹੈ ਤਨ ਲਈ, ਬੱਚੇ ਨੂੰ ਭੋਜਨ ਚਾਹੀਦਾ ਹੈ ਮਨ ਲਈ। ਕਥਾ-ਕੀਰਤਨ ਤਨ ਲਈ ਨਹੀਂ ਹੈ। ਕਥਾ-ਕੀਰਤਨ ਤਨ ਦੀ ਕੋਈ ਲੋੜ ਪੂਰੀ ਨਹੀਂ ਕਰਦਾ। ਤਨ ਦੀਆਂ ਲੋੜਾਂ ਦੀ ਪੂਰਤੀ ਲਈ ਅਸੀਂ ਬਾਹਰ ਲੰਗਰ ਚਲਾ ਦਿੰਦੇ ਹਾਂ। ਸੰਗਤ ਦੇ ਵਿਚ ਭਜਨ ਤੇ ਪੰਗਤ ਦੇ ਵਿਚ ਭੋਜਨ। ਤਨ ਦੀ ਮੂਲ ਲੋੜ ਹੈ ਭੋਜਨ ਅਤੇ ਤਨ ਬਣਿਆ ਵੀ ਭੋਜਨ ਤੋਂ ਹੈ। ਤੁਸੀਂ ਕਹੋਗੇ ਉਹ ਕਿਸ ਤਰ੍ਹਾਂ? ਗੁਰਬਾਣੀ ਕਹਿੰਦੀ ਹੈ-

*ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥*

(ਅੰਗ ੪੮੧)

ਸਰੀਰ ਬਣਿਆ ਹੈ,

*ਰਕਤ ਬਿੰਦੁ ਕਰਿ ਨਿੰਮਿਆ॥* (ਅੰਗ ੭੦੬)

ਲਹੂ ਅਤੇ ਬਿੰਦ ਤੋਂ। ਫਿਰ ਗੁਰਬਾਣੀ ਕਹਿੰਦੀ ਹੈ-

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

ਮਾਂ ਦਾ ਲਹੂ ਤੇ ਪਿਤਾ ਦਾ ਬਿੰਦ। ਫਿਰ ਪ੍ਰਸ਼ਨ ਪੈਦਾ ਹੁੰਦਾ ਹੈ ਲਹੂ ਕਿਵੇਂ ਬਣਦਾ ਹੈ? ਬਿੰਦ ਕਿਵੇਂ ਬਣਦਾ ਹੈ? ਭੋਜਨ ਤੋਂ। ਜੇਕਰ ਭੋਜਨ ਤੋਂ ਹੀ ਲਹੂ ਬਣਿਆ ਹੈ, ਭੋਜਨ ਤੋਂ ਹੀ ਬਿੰਦ ਬਣਿਆ ਹੈ ਤੇ ਲਹੂ ਬਿੰਦ ਦੇ ਸੰਜੋਗ ਤੋਂ ਤਨ ਬਣਿਆ ਹੈ।

*ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥*

(ਅੰਗ ੪੮੧)

ਬਿੰਦ ਤੇ ਖ਼ੂਨ ਭੋਜਨ ਤੋਂ ਬਣਦਾ ਹੈ ਤੇ ਭੋਜਨ ਤੋਂ ਇਹ ਤਨ ਬਣਦਾ ਹੈ। ਇਸ ਲਈ ਬਾਣੀ ਕਹਿੰਦੀ ਹੈ ਕਿ ਮੂਲ ਰੂਪ ਵਿਚ ਤਨ ਭੋਜਨ ਹੀ ਹੈ। ਜਦੋਂ ਇਹ ਬਣਿਆ ਭੋਜਨ ਤੋਂ ਹੈ ਤਾਂ ਜੀਵੇਗਾ ਵੀ ਭੋਜਨ ਦੇ ਆਸਰੇ।

*ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥*

(ਅੰਗ ੬੫੬)

ਤਨ ਨੂੰ ਭੋਜਨ ਦੀ ਭੁੱਖ ਨਾ ਲੱਗੇ, ਇਹ ਤਨ ਦੇ ਰੋਗੀ ਹੋਣ ਦੀ ਨਿਸ਼ਾਨੀ ਹੈ। ਮਨ ਨੂੰ ਭਜਨ ਦੀ ਭੁੱਖ ਨਾ ਲੱਗੇ, ਇਹ ਮਨ ਦੇ ਰੋਗੀ ਹੋਣ ਦੀ ਨਿਸ਼ਾਨੀ ਹੈ। ਅਜਿਹੇ ਰੋਗੀਆਂ ਦੀ ਗਿਣਤੀ ਬਹੁਤ ਥੋੜੀ ਹੈ, ਜਿਨ੍ਹਾਂ ਨੂੰ ਭੋਜਨ ਦੀ ਭੁੱਖ ਨਹੀਂ ਲੱਗਦੀ। ਇਹ ਤਾਂ ਜਿਨ੍ਹਾਂ ਨੂੰ ਬੁਖ਼ਾਰ ਹੋਇਆ ਹੋਵੇ ਜਾਂ ਕੋਈ ਰੋਗ ਹੈ ਤਾਂ ਭੁੱਖ ਨਹੀਂ ਲੱਗੇਗੀ। ਅਕਸਰ ਭੁੱਖ ਲੱਗਦੀ ਹੈ। ਅਜਿਹੇ ਰੋਗੀਆਂ ਨਾਲ ਸਾਰਾ ਸੰਸਾਰ ਭਰਿਆ ਹੋਇਆ ਹੈ, ਜਿਨ੍ਹਾਂ ਦੇ ਅੰਦਰ ਭਜਨ ਦੀ ਭੁੱਖ ਪੈਦਾ ਹੀ ਨਹੀਂ ਹੋਈ। ਮਹਾਰਾਜ ਦੀ ਬਾਣੀ ਕਹਿੰਦੀ ਹੈ--

*ਜੋ ਜੋ ਦੀਸੈ ਸੋ ਸੋ ਰੋਗੀ॥*

(ਅੰਗ ੧੧੪੦)

ਜਿਸ ਮਨੁੱਖ ਦੇ ਅੰਦਰ ਭਜਨ ਦੀ ਤੜਪ ਨਹੀਂ, ਗੁਰਬਾਣੀ ਕਹਿੰਦੀ ਹੈ, ਉਹ ਮਾਨਸਿਕ ਰੋਗੀ ਹੈ। ਤਨ ਨੂੰ ਬੁਖ਼ਾਰ ਚੜ੍ਹਿਆ ਹੋਵੇ ਤਾਂ ਬੁਖ਼ਾਰ ਦੇ ਤਿੰਨ ਕਾਰਨ ਮੰਨਦੇ ਹਨ- ਵਾਦ, ਪਿਤ, ਕਫ। ਵਾਦ ਵਾਯੂ ਹਵਾ। ਸਰੀਰ ਵਿਚ ਹਵਾ ਦਾ ਸੰਤੁਲਨ ਵਿਗੜ ਜਾਏ ਕਿਉਂਕਿ ਬੈਲੰਸ ਪ੍ਰਮਾਤਮਾ ਨੇ ਬਣਾ ਰੱਖਿਆ ਹੈ ਪੰਜ ਤੱਤਾਂ ਦਾ। ਮਨੁੱਖ ਆਪਣੇ ਆਹਾਰ ਦੇ ਨਾਲ, ਖਾਣ-ਪੀਣ ਦੇ ਨਾਲ ਇਸ ਬੈਲੰਸ ਨੂੰ ਵਿਗਾੜ ਦਿੰਦਾ ਹੈ। ਹਵਾ ਦਾ ਸੰਤੁਲਨ ਸਰੀਰ ਵਿਚ ਨਹੀਂ ਰਿਹਾ, ਉਸਨੂੰ ਕਹਿੰਦੇ ਹਨ ਬਾਦੀ ਸਰੀਰ ਹੈ। ਪਿਤ, ਗਰਮੀ ਵੱਧ ਗਈ ਹੈ। ਸਰੀਰ ਦੇ ਵਿਚ ਇਕ ਸੀਮਾ ਤੱਕ ਗਰਮੀ ਚਾਹੀਦੀ ਹੈ, ਪਰ ਬੈਲੰਸ ਵਿਗੜ ਗਿਆ ਹੈ। ਉਸਨੂੰ ਕਹਿੰਦੇ ਹਨ ਪਿਤ ਪ੍ਰਧਾਨ ਸਰੀਰ ਹੈ। ਵੱਧੀ ਹੋਈ ਪਿਤ ਜਾਂ ਘਟੀ ਹੋਈ ਪਿਤ ਤਰ੍ਹਾਂ ਤਰ੍ਹਾਂ ਦੇ ਰੋਗਾਂ ਨੂੰ ਜਨਮ ਦਿੰਦੀ ਹੈ। ਕਫ ਨਾਲ ਸਰੀਰ ਵਿਚ ਪਾਣੀ ਦਾ ਬੈਲੰਸ ਵਿਗੜ ਗਿਆ।

ਮਨ ਦਾ ਬੈਲੰਸ ਵੀ ਵਿਗੜਦਾ ਹੈ ਤਿੰਨ ਕਾਰਨਾਂ ਕਰਕੇ— ਅਹੰਕਾਰ, ਲੋਭ, ਕਾਮ। ਲੋਭ ਤੇ ਕ੍ਰੋਧ ਨੂੰ ਛਾਇਆ ਦੀ ਤਰ੍ਹਾਂ ਮੰਨਦੇ ਹਨ ਪਰ ਇਹਨਾਂ ਦਾ ਅਪਣਾ ਕੋਈ ਅਸਥਾਈ ਰੂਪ ਨਹੀਂ ਹੈ। ਅਸਥਾਈ ਰੂਪ ਮਨ ਵਿਚ ਹੰਕਾਰ ਦਾ, ਕਾਮ ਦਾ ਹੈ, ਲੋਭ ਦਾ ਹੈ। ਮਨ ਨੂੰ



ਅੰਤਹਕਰਨ ਕਹਿੰਦੇ ਹਨ, ਚਾਰ ਸ਼ਕਤੀਆਂ ਦਾ ਮਜਮੂਹਾ। ਜਦੋਂ ਵਿਚਾਰਾਂ ਦਾ ਪ੍ਰਵਾਹ ਚਲਦਾ ਹੈ ਤਾਂ ਇਸਨੂੰ ਮਨ ਕਹਿੰਦੇ ਹਨ। ਇਹੀ ਮਨ ਬੁੱਧ ਬਣ ਜਾਂਦਾ ਹੈ, ਜਦੋਂ ਖੋਪੜੀ ਦਾ ਪ੍ਰਵਾਹ ਚੱਲਣ ਲੱਗ ਪੈਂਦਾ ਹੈ। ਜਦੋਂ ਖੋਪੜੀ ਦਾ ਪ੍ਰਵਾਹ ਯਾਦਾਂ ਵਿਚ ਬਦਲ ਜਾਂਦਾ ਹੈ, ਤਾਂ ਇਸਨੂੰ ਚਿੱਤ ਕਹਿੰਦੇ ਹਨ— ਮਨ, ਬੁੱਧ, ਚਿੱਤ। ਚੌਥਾ ਮਨ ਦਾ ਰੋਗ ਮੰਨਦੇ ਹਨ ਅਹੰਗ। ਇਹ ਮੈਂ ਵਿਚਾਰ ਕਰ ਰਿਹਾ ਹਾਂ, ਇਹ ਮੈਂ ਸੋਚ ਰਿਹਾ ਹਾਂ, ਇਹ ਮੈਂ ਯਾਦ ਕਰ ਰਿਹਾ ਹਾਂ, ਇਹ ਚੌਥਾ ਭਾਗ ਹਰ ਸਮੇਂ ਰਹਿੰਦਾ ਹੈ। ਇਹਨਾਂ ਚਾਰ ਸ਼ਕਤੀਆਂ ਦੇ ਮਜਮੂਹੇ ਨੂੰ ਮਨ ਕਹਿੰਦੇ ਹਨ।

ਜੋ ਕੁਝ ਮਨੁੱਖ ਤਨ ਕਰਕੇ ਦਿਖਾਈ ਦੇ ਰਿਹਾ ਹੈ, ਇਹ ਨਹੀਂ ਹੈ। ਮਨੁੱਖ ਉਹੀ ਕੁਝ ਹੈ ਜੋ ਉਸਦੇ ਵਿਚਾਰ ਹਨ। ਮਨੁੱਖ ਜਿਹੋ ਜਿਹਾ ਦਿਖਾਈ ਦਿੰਦਾ ਹੈ, ਉਹੋ ਜਿਹਾ ਨਹੀਂ ਹੈ। ਫਿਰ ਇੱਕ ਦੂਜੇ ਦੀਆਂ ਯਾਦਾਂ ਦੇਖੀਆਂ ਨਹੀਂ ਜਾ ਸਕਦੀਆਂ। ਇਕ ਦੂਜੇ ਦੇ ਵਿਚਾਰ ਦੇਖੇ ਨਹੀਂ ਜਾ ਸਕਦੇ। ਉਸਦੇ ਅੰਦਰ ਕਿਹੜੇ ਫੁਰਨੇ ਚੱਲਦੇ ਪਏ ਹਨ, ਮੈਨੂੰ ਕੀ ਪਤਾ ਹੈ? ਤੁਹਾਡੇ ਅੰਤਿਸ਼ਕਰਨ ਨੂੰ ਕਹਿੰਦੇ ਹਨ ਚਿਤਰ-ਗੁਪਤ। ਉਹ ਤਸਵੀਰ ਜੋ ਗੁਪਤ ਹੈ। ਮੈਂ ਤੁਹਾਨੂੰ ਦੇਖ ਰਿਹਾ ਹਾਂ ਤੇ ਤੁਸੀਂ ਮੈਨੂੰ ਦੇਖ ਰਹੇ ਹੋ, ਇਹ ਤਾਂ ਪ੍ਰਗਟ ਚਿੱਤਰ ਹੈ। ਪਰ ਤੁਹਾਡੇ ਵਿਚਾਰ ਕੀ ਹਨ, ਮੈਨੂੰ ਕੀ ਪਤਾ? ਇਕ ਚਿਤਰ-ਗੁਪਤ ਨੂੰ ਜੇਕਰ ਮਨੁੱਖ ਖ਼ੁਦ ਦੇਖਣਾ ਚਾਹੇ ਤਾਂ ਦੇਖ ਸਕਦਾ ਹੈ ਜਾਂ ਪ੍ਰਮਾਤਮਾ ਤਾਂ ਦੇਖਦਾ ਹੀ ਹੈ।

ਮੈਂ ਦੋ ਨੁਕਤੇ ਅਰਜ਼ ਕਰ ਦੇਵਾਂ। ਸਮਾਜ ਇੰਨਾ ਹੀ ਦੇਖਦਾ ਹੈ ਕਿ ਮੈਂ ਕੀਤਾ ਕੀ ਹੈ। ਪ੍ਰਮਾਤਮਾ ਇਹ ਦੇਖਦਾ ਹੈ ਕਿ ਮੈਂ ਸੋਚਿਆ ਕੀ ਹੈ। ਸਮਾਜ ਇੰਨਾ ਹੀ ਦੇਖਦਾ ਹੈ ਕਿ ਮੇਰੀ ਕ੍ਰਿਤ ਕੀ ਹੈ। ਪ੍ਰਮਾਤਮਾ ਇਹ ਦੇਖਦਾ ਹੈ ਕਿ ਮੇਰੀ ਨੀਅਤ ਕੀ ਹੈ। ਉਹ ਬੜਾ ਗਹਿਰਾ ਦੇਖਦਾ ਹੈ। ਇਹ ਤਨ ਜਲ ਕੇ ਰਾਖ ਹੋ ਜਾਂਦਾ ਹੈ, ਪਰ ਸੂਖਸ਼ਮ ਸਰੀਰ ਨਾਸ਼ ਨਹੀਂ ਹੁੰਦਾ। ਜੋ ਮਨ ਸੋਚਦਾ ਰਹਿੰਦਾ ਹੈ, ਉਹ ਸਾਰੇ ਦਾ ਸਾਰਾ ਸੂਖਸ਼ਮ ਸਰੀਰ ਵਿਚ ਸਟੋਰ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—

*ਪੁੰਨੀ ਪਾਪੀ ਆਖਣ ਨਾਹਿ॥*

ਇਹ ਪੁੰਨੀ ਹੈ, ਇਹ ਪਾਪੀ ਹੈ, ਇਹ ਕਹਿਣ ਮਾਤਰ ਗੱਲ ਨਹੀਂ ਹੈ।

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

(ਜਪੁ ਜੀ ਸਾਹਿਬ)

ਜੋ ਤਨ ਕਰਕੇ, ਮਨ ਕਰਕੇ ਕੀਤਾ ਜਾਂਦਾ ਹੈ, ਅੰਦਰ ਲਿਖਿਆ ਜਾਂਦਾ ਹੈ। ਉਹ ਸੰਸਕਾਰ ਬਣ ਜਾਂਦੇ ਹਨ। ਉਹ ਸੂਖਸ਼ਮ ਸਰੀਰ ਵਿਚ ਛਾਪ ਬਣ ਜਾਂਦੇ ਹਨ। ਤਨ ਕਰ ਰਿਹਾ ਹੈ, ਜੇਕਰ ਉਸਦੇ ਵਿਚ ਮਨ ਪੂਰਾ ਨਹੀਂ, ਤਾਂ ਅੰਦਰ ਨਹੀਂ ਲਿਖਿਆ ਜਾਏਗਾ। ਪਰ ਮਨ ਵਿਚਾਰ ਕਰ ਰਿਹਾ ਹੈ ਤੇ ਤਨ ਕੁਝ ਵੀ ਨਹੀਂ ਕਰ ਰਿਹਾ, ਫਿਰ ਵੀ ਲਿਖਿਆ ਜਾਏਗਾ, ਕਿਉਂਕਿ ਮਨ ਕਰ ਰਿਹਾ ਹੈ। ਤਨ ਦੇ ਨਾਸ਼ ਹੋਣ ਨਾਲ ਮਨ ਨਾਸ਼ ਨਹੀਂ ਹੁੰਦਾ। ਤਨ ਦਾ

ਕੀਤਾ ਹੋਇਆ ਉਹੀ ਕਰਮ ਅੰਦਰ ਛਾਪ ਬਣਦਾ ਹੈ, ਸੰਸਕਾਰ ਬਣਦਾ ਹੈ ਜਿਸਦੇ ਵਿਚ ਮਨ ਹੋਵੇ। ਜੋ ਕੀਤਾ ਜਾ ਰਿਹਾ ਹੈ, ਤਨ ਮਨ ਦੋਵੇਂ ਸ਼ਾਮਿਲ ਹੋ ਕੇ ਕਰਦੇ ਹਨ। ਫਿਰ ਅਜਿਹਾ ਹੁੰਦਾ ਹੈ ਕਿ ਬੁਰਾ ਕਰਮ ਜਦੋਂ ਤਨ ਕਰਦਾ ਹੈ ਤਾਂ ਉਸਦੇ ਵਿਚ ਮਨ ਪੂਰਾ ਹੁੰਦਾ ਹੈ। ਕਿਉਂ? ਸਮਾਜ ਹੈ, ਕਾਨੂੰਨ ਹੈ, ਖ਼ਤਰਾ ਬੜਾ ਹੈ, ਡਰ ਗਿਆ। ਹਰੇਕ ਬੁਰੇ ਕਰਮ ਵਿਚ ਮਨ ਪੂਰਾ ਹੁੰਦਾ ਹੈ। ਵਰਨਾ ਬੁਰੇ ਕਰਮ ਵਿਚ ਮਨੁੱਖ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ ਅਤੇ ਉਸਦੇ ਵਿਚ ਨੁਕਸਾਨ ਬੜਾ ਹੈ, ਸਮਾਜ ਦੀਆਂ ਨਜ਼ਰਾਂ ਵਿਚ ਡਿੱਗੇਗਾ, ਕਾਨੂੰਨ ਦੀ ਪਕੜ ਵਿਚ ਆ ਸਕਦਾ ਹੈ। ਬੁਰੇ ਕਰਮ ਵਿਚ ਸਾਵਧਾਨੀ ਪੂਰੀ ਹੁੰਦੀ ਹੈ। ਮਹਾਰਾਜ ਕਹਿੰਦੇ ਹਨ—

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਪ੍ਰਭੂ ਦੀ ਉਸਤਤੀ ਗਾਇਨ ਕਰੋ, ਕੀਰਤਨ ਕਰੋ। ਮਹਾਰਾਜ ਕਹਿੰਦੇ ਹਨ, ਇਸ ਵਿਚ ਸਾਵਧਾਨੀ ਹੋਵੇ ਪਰ ਹੁੰਦੀ ਨਹੀਂ ਕਿਉਂਕਿ ਖ਼ਤਰਾ ਕੋਈ ਨਹੀਂ। ਉਲਟਾ ਲੋਕੀ ਨਿਤਨੇਮੀ ਕਹਿਣ ਲੱਗ ਪੈਂਦੇ ਹਨ, ਪ੍ਰੇਮੀ ਕਹਿਣ ਲੱਗ ਪੈਂਦੇ ਹਨ, ਭਗਤ ਕਹਿਣ ਲੱਗ ਪੈਂਦੇ ਹਨ। ਇਸ ਲਈ ਸ਼ੁੱਭ ਕਰਮ ਵਿਚ ਕੋਈ ਸਾਵਧਾਨੀ ਨਹੀਂ ਹੁੰਦੀ। ਧਿਆਨ ਨਾਲ ਸੁਣਨਾ, ਸ਼ੁੱਭ ਕਰਮ ਅੰਦਰ ਲਿਖਿਆ ਵੀ ਨਹੀਂ ਜਾਂਦਾ। ਕਿਉਂ? ਤਨ ਕਰ ਰਿਹਾ ਹੁੰਦਾ ਹੈ, ਮਨ ਉਸ ਵਿਚ ਪੂਰਾ ਹੁੰਦਾ ਨਹੀਂ। ਮੈਂ ਤੁਹਾਨੂੰ ਕਥਾ ਸੁਣਾ ਰਿਹਾ ਹਾਂ ਗੁਰਬਾਣੀ ਵਿਚਾਰ। ਇਸ ਵਿਚਾਰ ਨੂੰ ਮੇਰਾ ਆਪਣਾ ਮਨ ਨਹੀਂ ਮੰਨਦਾ ਤੇ ਇਹ ਮੇਰੇ ਅੰਤਿਸ਼ਕਰਨ ਦਾ ਹਿੱਸਾ ਨਹੀਂ ਬਣੇਗਾ। ਇਸਦੇ ਵਿਚ ਮੇਰਾ ਮਨ ਪੂਰਾ ਨਹੀਂ ਹੈ। ਹਿਰਦੇ ਵਿਚ ਝੂਠ ਰੱਖਕੇ ਵੀ ਸੱਚ ਦੀ ਕਥਾ ਕੀਤੀ ਜਾ ਸਕਦੀ ਹੈ। ਹਿਰਦੇ ਵਿਚ ਕਪਟ ਰੱਖ ਕੇ ਵੀ ਪ੍ਰਮਾਤਮਾ ਦੀ ਗੱਲ ਕੀਤੀ ਜਾ ਸਕਦੀ ਹੈ।

*ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥*

(ਅੰਗ ੬੫੬)

ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਇਹ ਤਾਂ ਪਾਣੀ ਰਿੜਕਣਾ ਹੋ ਰਿਹਾ ਹੈ, ਮੱਖਣ ਨਹੀਂ ਰਿੜਕ ਰਹੇ। ਸਿਰਫ਼ ਤਨ ਕਰ ਰਿਹਾ ਹੈ, ਮਨ ਨਹੀਂ ਕਰ ਰਿਹਾ। ਕੋਈ ਮੱਥਾ ਟੇਕੇ ਤੇ ਮੱਥਾ ਟੇਕਣਾ ਸ਼ੁਭ ਕਰਮ ਹੈ। ਮੱਥਾ ਟੇਕਣ ਦਾ ਇੰਨਾ ਮਤਲਬ ਹੈ ਕਿ ਗੁਰੂ ਜੀ! ਮੈਂ ਸਮਰਪਣ ਕਰਦਾ ਹਾਂ, ਤੇਰੀ ਹਰ ਗੱਲ ਮੈਨੂੰ ਕਬੂਲ ਹੈ। ਪਰ ਮੱਥਾ ਟੇਕਿਆ ਹੈ, ਗੁਰੂ ਦੀ ਕੋਈ ਗੱਲ ਪ੍ਰਵਾਨ ਨਹੀਂ। ਮੈਂ ਸਮਰਪਣ ਨਹੀਂ ਕੀਤਾ ਤਾਂ ਮਹਾਰਾਜ ਕਹਿੰਦੇ ਹਨ ਕਿ ਇਹ ਮੱਥਾ ਟੇਕਣਾ ਪਾਖੰਡ ਹੈ।

*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*

(ਅੰਗ ੪੭੦)

ਅਜਿਹਾ ਮੱਥਾ ਟੇਕਣ ਨਾਲ ਕੀ ਹੁੰਦਾ ਹੈ। ਕੀਰਤਨ ਕਰਨਾ ਸਿਰਮੌਰ ਧਰਮ ਹੈ, ਪਰ ਗੁਰੂ ਦੀ ਕੀਰਤੀ ਕਰਨ ਲੱਗਿਆਂ ਹਿਰਦੇ ਵਿਚ ਕਪਟ ਵੀ ਰੱਖਿਆ ਜਾ ਸਕਦਾ ਹੈ, ਝੂਠ



ਵੀ ਰੱਖਿਆ ਜਾ ਸਕਦਾ ਹੈ। ਜ਼ਬਾਨ, ਤਨ ਕੀਰਤਨ ਕਰ ਰਿਹਾ ਹੈ, ਪਰ ਇਸ ਵਿਚ ਮਨ ਪੂਰਾ ਨਹੀਂ ਹੈ, ਫ਼ਜ਼ੂਲ ਹੈ। ਗੁਰਬਾਣੀ ਇੰਝ ਕਹਿੰਦੀ ਹੈ-

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ*
*ਨਹੀ ਹਰਿ ਹਰਿ ਭੀਜੈ ਰਾਮ ਰਾਜੇ॥*
*ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥*

(ਅੰਗ ੪੫੦)

ਕੀਰਤਨ ਕਦੀ ਕਦੀ ਹੁੰਦਾ ਹੈ, ਪਰ ਮਾਫ ਕਰਨਾ, ਰੋਣਾ-ਪਿੱਟਣਾ ਹਰ ਸਮੇਂ ਹੁੰਦਾ ਹੈ। ਪਾਠ ਤਾਂ ਕਦੀ ਕਦੀ ਹੁੰਦਾ ਹੈ, ਰੋਣਾ-ਪਿੱਟਣਾ ਰੋਜ਼ ਹੁੰਦਾ ਹੈ। ਮੱਥਾ ਕਦੀ ਕਦਾਈਂ ਕੋਈ ਟੇਕਦਾ ਹੈ, ਪਾਖੰਡ ਸਾਰੇ ਕਰੀ ਜਾਂਦੇ ਹਨ। ਕਈ ਵਾਰੀ ਜਿਨ੍ਹਾਂ ਨੂੰ ਅਸੀਂ ਧਾਰਮਿਕ ਕਰਮ ਕਹਿੰਦੇ ਹਾਂ, ਧਾਰਮਿਕ ਨਹੀਂ ਹੈ। ਮਨੁੱਖ ਜੋ ਕੁਝ ਦਿਖਾਈ ਦੇ ਰਿਹਾ ਹੈ, ਉਹ ਨਹੀਂ ਹੈ। ਮਨੁੱਖ ਉਹ ਹੈ ਜੋ ਉਸਦੇ ਵਿਚਾਰ ਹਨ। ਪ੍ਰਮਾਤਮਾ ਮਾਨਸਿਕ ਕਰਮ ਦਾ ਫ਼ੈਸਲਾ ਕਰਦਾ ਹੈ, ਸਰੀਰਕ ਕਰਮ ਦਾ ਨਹੀਂ ਕਰਦਾ। ਸਰੀਰਕ ਕਰਮ ਦਾ ਫ਼ੈਸਲਾ ਸਮਾਜ ਕਰਦਾ ਹੈ, ਕਾਨੂੰਨ ਕਰਦਾ ਹੈ। ਮੇਰੇ ਕੋਲੋਂ ਹੱਥਾਂ ਨਾਲ ਕੁਝ ਗ਼ਲਤ ਹੋ ਗਿਆ ਹੈ ਤਾਂ ਮੈਂ ਸਮਾਜ ਦੀ ਨਜ਼ਰ ਵਿਚ ਡਿੱਗ ਸਕਦਾ ਹਾਂ। ਕਾਨੂੰਨ ਦੀ ਪਕੜ ਵਿਚ ਵੀ ਆ ਸਕਦਾ ਹਾਂ। ਫਿਰ ਮੇਰੇ ਹੱਥਾਂ ਨੇ ਗ਼ਲਤ ਕੀਤਾ ਹੈ, ਮੇਰਾ ਮਨ ਉਸ ਵਿਚ ਬਿਲਕੁਲ ਨਹੀਂ ਸੀ, ਹੋ ਗਿਆ ਅਚਨਚੇਤ। ਯਕੀਨ ਜਾਣੋ, ਅਜਿਹਾ ਮਨੁੱਖ ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਨਿਰਦੋਸ਼ ਹੈ। ਭੁੱਲ-ਚੁੱਕ ਹੋ ਗਈ, ਬਾਹਰੋਂ ਹੋ ਗਈ, ਇਸ ਦੇ ਵਿਚ ਇਸਦਾ ਮਨ ਪੂਰਾ ਸ਼ਾਮਿਲ ਨਹੀਂ ਹੈ ਤਾਂ ਇਹ ਛਾਪ ਅੰਦਰ ਨਹੀਂ ਬਣੇਗੀ। ਇਹ ਸੰਸਕਾਰ ਅੰਦਰ ਨਹੀਂ ਬਣਨਗੇ। ਕਿਉਂ? ਇਸ ਬੁਰੇ ਕੰਮ ਵਿਚ ਇਸ਼ ਦਾ ਮਨ ਨਹੀਂ ਸੀ ਪਰ ਹੋ ਗਿਆ। ਇਕ ਸ਼ੁੱਭ ਕਰਮ ਹੈ ਪਾਠ ਕਰਨਾ, ਪੁੰਨ ਕਰਨਾ, ਦਾਨ ਕਰਨਾ, ਸੇਵਾ ਕਰਨਾ। ਇਸ ਵਿਚ ਮੇਰਾ ਮਨ ਨਹੀਂ ਤਾਂ ਇਸਦੀ ਛਾਪ ਅੰਦਰ ਨਹੀਂ ਬਣੇਗੀ। ਹਰ ਬੁਰੇ ਕਰਮ ਵਿਚ ਮਨ ਪੂਰਾ ਹੁੰਦਾ ਹੈ, ਹਰ ਸ਼ੁੱਭ ਕਰਮ ਵਿਚ ਮਨ ਹੁੰਦਾ ਨਹੀਂ, ਇਸ ਲਈ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਬਹੁਤ ਧਾਰਮਿਕ ਕਰਮ ਧਾਰਮਿਕ ਕਰਮ ਨਹੀਂ ਹਨ, ਪਾਖੰਡ ਹਨ।

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਅੰਗ ੭੪੭)

ਜੋ ਦਿਖਾਈ ਦੇ ਰਿਹਾ ਹੈ, ਪਾਖੰਡ ਖੰਡ ਖੰਡ। ਖੰਡ ਖੰਡ ਕਹਿੰਦੇ ਹਨ ਟੁੱਕੜੇ ਟੁੱਕੜੇ। ਜੋ ਦਿਖਾਈ ਦੇ ਰਿਹਾ ਹੈ ਉਹ ਨਹੀਂ ਹੈ ਅਤੇ ਜੋ ਹੈ, ਉਹ ਦਿਖਾਈ ਨਹੀਂ ਦਿੰਦਾ। ਮੈਂ ਮੱਥਾ ਟੇਕਿਆ, ਇਹ ਦਿਖਾਈ ਦੇ ਰਿਹਾ ਹੈ, ਪਰ ਮੇਰਾ ਮਨ ਅੰਦਰੋਂ ਗੁਰੂ ਦੇ ਅੱਗੇ ਨਹੀਂ ਝੁੱਕਿਆ, ਗੁਰੂ ਦੀ ਕੋਈ ਗੱਲ ਮੈਨੂੰ ਮਨਜ਼ੂਰ ਨਹੀਂ, ਇਹ ਕਿਸੇ ਨੂੰ ਦਿਖਾਈ ਨਹੀਂ ਦਿੰਦਾ। ਮੈਂ ਅਰਜ਼

ਕਰਾਂ, ਗੁਰੂ ਨੂੰ ਦਿਖਾਈ ਦਿੰਦਾ ਹੈ। ਪ੍ਰਮਾਤਮਾ ਚਿਤਰ ਗੁਪਤ ਦੇਖਦਾ ਹੈ। ਸਮਾਜ ਤੇ ਸੰਸਾਰ ਪ੍ਰਗਟ ਚਿੱਤਰ ਦੇਖਦਾ ਹੈ। ਬੜਾ ਅੰਤਰ ਹੈ। ਬੱਚੇ ਨੂੰ ਭੋਜਨ ਚਾਹੀਦਾ ਹੈ, ਭਜਨ ਵੀ ਚਾਹੀਦਾ ਹੈ। ਜਵਾਨ ਨੂੰ ਭੋਜਨ ਚਾਹੀਦਾ ਹੈ, ਭਜਨ ਵੀ ਚਾਹੀਦਾ ਹੈ। ਬੁੱਢੇ ਨੂੰ ਭੋਜਨ ਚਾਹੀਦਾ ਹੈ, ਭਜਨ ਵੀ ਚਾਹੀਦਾ ਹੈ।

ਬੁਖ਼ਾਰ ਦਾ ਕਾਰਨ ਸਾਡੇ ਦੇਸ਼ ਦੇ ਵੈਦ ਰਿਸ਼ੀ ਕਹਿੰਦੇ ਹਨ ਵਾਦ, ਪਿਤ, ਕਫ। ਵਾਯੂ ਕਾਰਨ ਹੋ ਸਕਦਾ ਹੈ, ਗਰਮੀ ਕਾਰਨ ਹੋ ਸਕਦਾ ਹੈ ਜਾਂ ਪਾਣੀ ਕਾਰਨ ਹੋ ਸਕਦਾ ਹੈ। ਇਹਨਾਂ ਦੀ ਮਾਤਰਾ ਵੱਧ ਗਈ ਜਾਂ ਘੱਟ ਗਈ ਤਾਂ ਬੁਖ਼ਾਰ ਹੋ ਗਿਆ। ਆਯੁਰਵੇਦ ਆਚਾਰੀਆ ਕਹਿੰਦੇ ਹਨ ਕਿ ਬੈਲੰਸ ਵਿਗੜ ਗਿਆ ਤੱਤਾਂ ਦਾ। ਕਿਉਂ? ਖਾਣ-ਪੀਣ ਵੱਧ ਗਿਆ। ਇਸਨੂੰ ਉਹ ਕਹਿੰਦੇ ਹਨ ਆਹਾਰ ਰੋਗ। ਖਾਣਾ-ਪੀਣਾ ਅੰਮ੍ਰਿਤ ਹੈ, ਖਾਣਾ-ਪੀਣਾ ਜ਼ਹਿਰ ਹੈ। ਖਾਣਾ-ਪੀਣਾ ਰੋਗ ਹੈ, ਖਾਣਾ-ਪੀਣਾ ਅਉਸ਼ਧੀ ਹੈ। ਜਿਸ ਖਾਣ-ਪੀਣ ਨੇ ਸਰੀਰ ਦੇ ਤੱਤਾਂ ਦਾ ਬੈਲੰਸ ਵਿਗਾੜ ਦਿੱਤਾ ਹੈ, ਉਹ ਖਾਣ-ਪੀਣ ਰੋਗ ਹੈ। ਜਿਸ ਖਾਣ-ਪੀਣ ਦੇ ਨਾਲ ਬੈਲੰਸ ਠੀਕ ਹੋ ਜਾਂਦਾ ਹੈ, ਇਹ ਖਾਣਾ-ਪੀਣਾ ਅਉਸ਼ਧੀ ਹੈ। ਜੇਕਰ ਖਾਣਾ-ਪੀਣਾ ਹੀ ਰੋਗ ਬਣਿਆ ਹੈ ਤਾਂ ਆਯੁਰਵੇਦ ਆਚਾਰੀਆ ਕਹਿੰਦੇ ਹਨ ਕਿ ਖਾਣ-ਪੀਣ ਹੀ ਦਵਾਈ ਬਣੇਗਾ। ਜਿਸ ਖਾਣ-ਪੀਣ ਨੇ ਤੱਤਾ ਦਾ ਬੈਲੰਸ ਵਿਗਾੜਿਆ ਹੈ, ਉਸ ਤੋਂ ਵਿਪਰੀਤ ਖਾਣ-ਪੀਣ ਕਰਨ ਨਾਲ ਇਹ ਬੈਲੰਸ ਠੀਕ ਹੋ ਸਕਦਾ ਹੈ।

ਕਹਿੰਦੇ ਹਨ ਇਕ ਕਰਮ ਰੋਗ ਹੁੰਦਾ ਹੈ, ਜੋ ਨਹੀਂ ਠੀਕ ਹੁੰਦਾ। ਪਿਛਲੇ ਸਾਲ ਦੀ ਗੱਲ ਹੈ, ਅੰਮ੍ਰਿਤ ਵੇਲੇ ਦੋ ਬੀਬੀਆਂ ਨੂੰਹ, ਸੱਸ ਤੇ ਦੋਨਾਂ ਕੋਲ ਛੋਟੇ ਛੋਟੇ ਬੱਚੇ ਅੰਦਾਜ਼ਨ ਇਕ ਸਾਲ ਦੇ ਹੋਣਗੇ, ਕਾਨ੍ਹਪੁਰ ਦੀ ਗੱਲ ਹੈ। ਜਿਵੇਂ ਹੀ ਆਈਆਂ, ਮੇਰੇ ਕਮਰੇ ਵਿਚ ਦੋਨੋਂ ਚੀਖਾਂ ਮਾਰ ਕੇ ਰੋਣ ਲੱਗ ਪਈਆਂ। ਮੈਂ ਕਿਹਾ ਗੱਲ ਕੀ ਹੈ? ਕਹਿੰਦੀਆਂ ਦੋਵੇਂ ਬੱਚੇ ਅੰਨ੍ਹੇ ਹਨ। ਜੁੜਵਾਂ ਹੋਏ ਹਨ। ਪੰਜ-ਛੇ ਮਹੀਨੇ ਮਾਂ-ਬਾਪ ਨੂੰ ਨਹੀਂ ਪਤਾ ਲੱਗਾ, ਅੱਖਾਂ ਬੜੀਆਂ ਸੋਹਣੀਆਂ। ਬਹੁਤ ਰੋ ਰਹੀਆਂ ਸਨ। ਜਦੋਂ ਥੋੜਾ ਜਿਹਾ ਉਹਨਾਂ ਦਾ ਰੋਣਾ ਰੁੱਕਿਆ ਤਾਂ ਇਕ ਮੈਨੂੰ ਕਹਿਣ ਲੱਗੀ ਪਿਛਲੇ ਸਾਲ ਤੁਸੀਂ 15 ਦਿਨ ਕਥਾ ਕਰਕੇ ਗਏ ਸੀ ਕਰਮ ਫ਼ਿਲੋਸਫ਼ੀ 'ਤੇ। ਅੱਜ ਮਨ ਸ਼ੰਕੇ ਵਿਚ ਹੈ ਕਿ ਇਹਨਾਂ ਬੱਚਿਆਂ ਨੇ ਕੀ ਕੀਤਾ। ਡਾਕਟਰ ਕਹਿੰਦੇ ਹਨ ਸਾਰੀ ਜ਼ਿੰਦਗੀ ਅੰਨ੍ਹੇ ਰਹਿਣਗੇ। ਕੋਈ ਗੱਲ ਨਹੀਂ। ਸਾਰੀ ਜਿੰਦਗੀ ਸਾਨੂੰ ਵੀ ਸੇਵਾ ਕਰਨੀ ਪਏਗੀ। ਇਹਨਾਂ ਬੱਚਿਆਂ ਨੇ ਕੀ ਕੀਤਾ? ਮੈਂ ਕਿਹਾ ਇੰਨੀ ਜਲਦੀ ਆਪਣੀ ਤਰਫੋਂ ਫੈਸਲਾ ਨਾ ਕਰੋ। ਸਵਾਲ ਵੀ ਖ਼ੁਦ ਕਰਦੇ ਹੋ, ਜਵਾਬ ਵੀ ਖ਼ੁਦ ਦਿੰਦੇ ਹੋ। ਵਿਚਾਰ-ਵਟਾਂਦਰੇ ਦਾ ਤਰੀਕਾ ਹੁੰਦਾ ਹੈ, ਵਿਚਾਰ ਰੱਖੋ ਫਿਰ ਸੁਣੋ, ਫਿਰ ਰੱਖੋ ਫਿਰ ਸੁਣੋ। ਸਵਾਲ ਵੀ ਆਪ ਕਰੀ ਜਾਂਦੇ ਹੋ ਤੇ ਜਵਾਬ ਵੀ ਆਪ ਦੇਈ ਜਾਂਦੇ ਹੋ। ਮੈਂ ਕਿਹਾ ਮਨੁੱਖ ਕਰਮ ਜੀਵਨ ਭਰ ਕਰਦਾ ਹੈ, ਬਚਪਨ ਤੋਂ ਲੈ ਕੇ ਬੁਢੇਪੇ ਤੱਕ। ਕੁਝ ਨਾ ਕੁਝ ਤਾਂ ਕਰਦਾ ਰਹਿੰਦਾ ਹੈ। ਸਰੀਰ ਕਰਦਾ ਹੈ, ਮਨ ਕਰਦਾ ਹੈ। ਮਨੁੱਖ ਰੋਜ਼ ਰੋਜ਼ ਛੋਟਾ ਹੁੰਦਾ ਹੈ ਤੇ ਅੱਜ ਦਿਨ ਲੰਘ ਗਿਆ ਤੇ ਆਮ ਕਿਹਾ ਜਾਏਗਾ ਕਿ ਇਹ



ਬੰਦਾ ਇਕ ਦਿਨ ਛੋਟਾ ਹੋ ਗਿਆ। ਗੁਰਬਾਣੀ ਕਹਿੰਦੀ ਹੈ ਕਿ ਇਕ ਦਿਨ ਛੋਟਾ ਹੋ ਗਿਆ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ-

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਇੱਕ ਬੂੰਦ ਘੜੇ ਵਿਚੋਂ ਹੋਰ ਨਿਕਲ ਗਈ। ਇਹ ਤਾਂ ਘੱਟ ਗਿਆ। ਮਨੁੱਖ ਰੋਜ਼ ਰੋਜ਼ ਛੋਟਾ ਹੁੰਦਾ ਹੈ ਅਤੇ ਇਕ ਦਿਨ ਮਿੱਟ ਜਾਂਦਾ ਹੈ। ਜੇਕਰ ਰੋਜ਼ ਰੋਜ਼ ਵੱਡਾ ਹੋ ਰਿਹਾ ਹੈ ਤਾਂ ਫਿਰ ਕਦੀ ਨਾ ਮਿੱਟੇ। ਕੋਈ ਮਨੁੱਖ ਰੋਜ਼ ਰੋਜ਼ ਵੱਡਾ ਨਹੀਂ ਹੋ ਰਿਹਾ।

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ*
*ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*

(ਅੰਗ ੬੧)

ਮਾਂ ਮੋਹ ਦੀ ਮਾਰੀ ਹੋਈ ਕਹਿ ਰਹੀ ਹੈ ਕਿ ਮੇਰਾ ਪੁੱਤ ਇਕ ਦਿਨ ਵੱਡਾ ਹੋ ਗਿਆ ਹੈ। ਗੁਰਬਾਣੀ ਕਹਿ ਰਹੀ ਹੈ ਕਿ ਇਹ ਇਕ ਦਿਨ ਛੋਟਾ ਹੋ ਗਿਆ ਹੈ। ਜਿੰਨੀ ਆਯੂ ਲੈ ਕੇ ਇਹ ਆਇਆ ਹੈ, ਅੱਜ ਦਾ ਦਿਨ ਲੰਘ ਗਿਆ ਤਾਂ ਘੱਟ ਗਿਆ। ਰੋਜ਼ ਰੋਜ਼ ਜੀਵਨ ਘੱਟਦਾ ਹੈ, ਰੋਜ਼ ਰੋਜ਼ ਕਰਮ ਵੱਧਦੇ ਹਨ। ਕਰਮ ਬੀਜ ਹੈ। ਜੋ ਧਰਤੀ ਦਾ ਨਿਯਮ ਹੈ ਉਹੀ ਜੀਵਨ ਦਾ ਨਿਯਮ ਹੈ। ਧਰਤੀ ਵਿਚ ਅੱਜ ਮੈਂ ਇਕ ਬੀਜ ਬੋਇਆ ਹੈ, ਪਰ ਅੱਜ ਤਾਂ ਫਲ ਕੋਈ ਨਹੀਂ। ਅੱਜ ਕਣਕ ਬੋਈ ਹੈ, ਅੱਜ ਤਾਂ ਕਣਕ ਨਹੀਂ ਮਿਲਣੀ। ਮੈਂ ਅੱਜ ਅੰਬ ਦਾ ਬੂਟਾ ਲਾਇਆ ਹੈ ਤਾਂ ਅੱਜ ਅੰਬ ਕੋਈ ਨਹੀਂ। ਬੋਇਆ ਹੋਇਆ ਬੀਜ ਫਲ ਤੱਕ ਪਹੁੰਚੇ, ਸਮੇਂ ਦਾ ਬਹੁਤ ਵੱਡਾ ਗੈਪ ਹੈ। ਕੋਈ ਬੀਜ ਮਹੀਨੇ ਬਾਅਦ ਫਲੀਭੂਤ ਹੁੰਦਾ ਹੈ, ਕੋਈ ਸਾਲ ਬਾਅਦ, ਕੋਈ ਪੰਜ ਛੇ ਸਾਲਾਂ ਬਾਅਦ ਫਲੀਭੂਤ ਹੁੰਦਾ ਹੈ। ਕਰਮ ਵੀ ਇਸ ਤਰ੍ਹਾਂ ਹਨ। ਕਰਮ ਮੈਂ ਅੱਜ ਕੀਤਾ ਹੈ, ਇਸ ਦਾ ਫਲ ਅੱਜ ਨਹੀਂ ਹੈ। ਸ਼ੁੱਭ ਕਰਮ ਦਾ ਅਨੰਦ ਤਾਂ ਮੈਨੂੰ ਆ ਜਾਏਗਾ, ਉਸੇ ਸਮੇਂ ਆ ਜਾਏਗਾ ਪਰ ਇਸਦੇ ਫਲ ਲਈ ਕੁਝ ਸਮਾਂ ਉਡੀਕ ਕਰਨੀ ਪਏਗੀ। ਬੁਰੇ ਕਰਮ ਮੇਰੇ ਮਨ ਨੂੰ ਤਾਂ ਮੈਲਾ ਕਰ ਜਾਣਗੇ, ਉਸ ਸਮੇਂ ਕਰ ਜਾਣਗੇ ਪਰ ਇਸਦਾ ਫਲ ਮਿਲਣ ਲੱਗਿਆਂ ਸਮਾਂ ਲੱਗੇਗਾ।

ਮੈਂ ਦੋਹਾਂ ਨੂੰ ਸਮਝਾਇਆ ਕਿ ਇਹ ਕੋਈ ਪਿਛਲਾ ਬੀਜਿਆ ਹੋਇਆ ਲੈ ਕੇ ਆਏ ਹਨ। ਪਤਾ ਨਹੀਂ ਚੱਲਦਾ ਕਿਹੜਾ ਬੀਜ ਮੈਂ ਕਦੋਂ ਬੀਜਿਆ? ਸਮੇਂ ਦਾ ਅੰਤਰ ਬੜਾ ਹੈ। ਕਬੀਰ ਜੀ ਕਹਿੰਦੇ ਹਨ-

*ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥*
*ਮੈ ਕਿਆ ਜਾਨਉ ਬਾਬਾ ਰੇ॥*

(ਅੰਗ ੮੭੦)

ਇਹ ਕਿਹੜਾ ਮੈਨੂੰ ਫਲ ਮਿਲਿਆ ਹੈ, ਪਤਾ ਨਹੀਂ ਕਿਹੜਾ ਕਰਮ ਅਤੇ ਮੈਂ ਕਦੋਂ ਕੀਤਾ ਸੀ, ਪ੍ਰਭੂ ਜਾਣੇ। ਬੋਇਆ ਹੋਇਆ ਬੀਜ ਫਲ ਤੱਕ ਅਪੜੇ, ਮੇਰਾ ਜੀਵਨ ਉਦੋਂ ਤੱਕ ਬਹੁਤ ਛੋਟਾ ਹੋ ਜਾਏਗਾ। ਜੇਕਰ ਕੋਈ ਮਨੁੱਖ ਸੋਚੇ ਕਿ ਮੈਂ ਰੋਜ਼ ਰੋਜ਼ ਵੱਡਾ ਹੋ ਰਿਹਾ ਹਾਂ, ਇਹ ਮਨੁੱਖ ਧਾਰਮਿਕ ਕਦੀ ਨਹੀਂ ਹੋ ਸਕਦਾ। ਧਰਮ ਦੀ ਪ੍ਰੇਰਨਾ ਇਥੋਂ ਹੁੰਦੀ ਹੈ ਕਿ ਮੈਂ ਛੋਟਾ ਹੋ ਰਿਹਾ ਹਾਂ ਅਤੇ ਮਿੱਟ ਜਾਵਾਂਗਾ।

ਪ੍ਰਮਾਤਮਾ ਦੇ ਗਿਆਨ ਕਰਕੇ ਕੋਈ ਪ੍ਰਮਾਤਮਾ ਦੇ ਕਾਰਜ 'ਤੇ ਨਹੀਂ ਚੱਲਦਾ। ਪ੍ਰਮਾਤਮਾ ਤੇ ਪ੍ਰਮਾਤਮਾ ਦਾ ਗਿਆਨ ਦੋਨੋਂ ਇਕੱਠੇ ਚੱਲਦੇ ਹਨ। ਇਹ ਨਹੀਂ ਕਿ ਗਿਆਨ ਅੱਜ ਮਿਲਿਆ ਹੈ ਤੇ ਪ੍ਰਮਾਤਮਾ ਕੱਲ ਮਿਲੇਗਾ। ਕੋਈ ਮਨੁੱਖ ਇਹ ਆਖੇ ਕਿ ਕੜਕਦੀ ਧੁੱਪ ਨਿਕਲੀ ਹੈ, ਬੜਾ ਚਾਨਣ ਹੋਇਆ ਹੈ, ਪਰ ਸੂਰਜ ਤਾਂ ਨਿਕਲਿਆ ਹੀ ਨਹੀਂ, ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਜੇਕਰ ਧੁੱਪ ਨਿਕਲੀ ਤਾਂ ਸੂਰਜ ਹੈ। ਕੋਈ ਇੰਝ ਕਹਿ ਦੇਵੇ ਸੂਰਜ ਤਾਂ ਸਿਰ ਉੱਤੇ ਹੈ ਪਰ ਧੁੱਪ ਨਹੀਂ, ਹਨੇਰਾ ਹੈ। ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਸੂਰਜ ਹੈ ਤਾਂ ਫਿਰ ਧੁੱਪ ਵੀ ਹੈ। ਪ੍ਰਮਾਤਮਾ ਹੈ ਤਾਂ ਗਿਆਨ ਵੀ ਹੈ। ਗਿਆਨ ਹੈ ਤਾਂ ਪ੍ਰਮਾਤਮਾ ਵੀ ਹੈ। ਪ੍ਰਮਾਤਮਾ ਦੇ ਗਿਆਨ ਕਰਕੇ ਕੋਈ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚਲਦਾ। ਮਨੁੱਖ ਫਿਰ ਕਿਸ ਤਰ੍ਹਾਂ ਚੱਲਦਾ ਹੈ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਬੰਗਾਲ ਵਿਚ ਸੁਆਮੀ ਵਿਵੇਕਾਨੰਦ ਹਨ, ਜਿਨ੍ਹਾਂ ਨੇ ਕਿਸੇ ਸਮੇਂ ਕਿਹਾ ਸੀ ਕਿ ਇਸ ਦੇਸ਼ ਦੀ ਸੰਸਕ੍ਰਿਤੀ ਨੂੰ, ਧਰਮ ਨੂੰ ਬਚਾਉਣਾ ਹੈ ਤਾਂ ਘੱਟ ਤੋਂ ਘੱਟ ਹਰ ਘਰ ਦੇ ਵਿਚ ਇਕ ਕੇਸਾਧਾਰੀ ਸਿੰਘ ਹੋਣਾ ਚਾਹੀਦਾ ਹੈ। ਉਹਨਾਂ ਦੇ ਬੋਲਾਂ ਨੂੰ ਮਦਨ ਮੋਹਨ ਮਾਲਵੀਆ ਨੇ ਪ੍ਰਚਾਰਿਆ। ਇਸ ਦੇਸ਼ ਦੀ ਸੰਸਕ੍ਰਿਤੀ ਤੇ ਧਰਮ ਨੂੰ ਬਚਾਉਣਾ ਹੈ ਤਾਂ ਹਰ ਘਰ ਵਿਚ ਇਕ ਕੇਸਾਧਾਰੀ ਸਿੰਘ ਹੋਣਾ ਚਾਹੀਦਾ ਹੈ। ਸੁਆਮੀ ਵਿਵੇਕਾਨੰਦ ਦੇ ਉਤੇ ਰਾਏਪੁਰ ਵਿਚ ਕਿਸੇ ਨੇ ਪ੍ਰਸ਼ਨ ਕਰ ਦਿੱਤਾ ਕਿ ਸੁਆਮੀ ਜੀ! ਕੀ ਮਨੁੱਖ ਲਈ ਅੰਧ-ਵਿਸ਼ਵਾਸ ਦੀ ਲੋੜ ਹੈ? ਇਕ ਦਮ ਸੁਆਮੀ ਵਿਵੇਕਾਨੰਦ ਸਮਝ ਗਏ ਕਿ ਇਹ ਨੌਜਵਾਨ ਕਿਥੋਂ ਪੁੱਛ ਰਿਹਾ ਹੈ ਤੇ ਕਿਉਂ ਪੁੱਛ ਰਿਹਾ ਹੈ? ਵਿਵੇਕਾਨੰਦ ਇਕ ਦਮ ਬੋਲ ਪਏ, ਐ ਨੌਜਵਾਨ! ਅੰਧ ਵਿਸ਼ਵਾਸ ਵੀ ਚਾਹੀਦਾ ਹੈ ਪਰ ਇਕ ਸ਼ਰਤ ਦੇ ਨਾਲ, ਜਿਸ 'ਤੇ ਵਿਸ਼ਵਾਸ ਕਰੀਏ ਉਹ ਅੰਨ੍ਹੇ ਨਾ ਹੋਣ। ਜਿਸ ਪ੍ਰਮਾਤਮਾ ਨੂੰ ਮੈਂ ਦੇਖਿਆ ਨਹੀਂ, ਮੈਂ ਜਾਣਦਾ ਨਹੀਂ, ਮੈਨੂੰ ਕੁਝ ਪਤਾ ਨਹੀਂ, ਹੁਣ ਮੈਂ ਭਰੋਸਾ ਕਰਾਂ। ਸੰਸਾਰ ਵਿੱਚ ਅਸੀਂ ਪਹਿਲਾਂ ਦੇਖਦੇ ਹਾਂ ਫਿਰ ਭਰੋਸਾ ਕਰਦੇ ਹਾਂ। ਧਰਮ ਦੀ ਦੁਨੀਆਂ ਵਿਚ ਭਰੋਸਾ ਪਹਿਲਾਂ ਤੇ ਦਿਖਾਈ ਬਾਅਦ ਵਿਚ ਦਿੰਦਾ ਹੈ।

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨ ਪ੍ਰਗਟਾਇਆ॥*

(ਸੁਖਮਨੀ ਸਾਹਿਬ)



ਇਧਰ ਭਰੋਸਾ ਬੱਝ ਗਿਆ, ਉਧਰ ਗਿਆਨ ਤੇ ਪ੍ਰਮਾਤਮਾ ਦੋਵੇਂ ਪ੍ਰਗਟ ਹੋ ਗਏ। ਭਰੋਸਾ ਜ਼ਿੰਦਗੀ ਭਰ ਡੋਲਦਾ ਹੈ। ਭਰੋਸਾ ਨਹੀਂ ਬੱਝਦਾ। ਜੋ ਗਿਆਨ ਕਰਕੇ ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚੱਲਦਾ ਤਾਂ ਫਿਰ ਇਸ ਤਰ੍ਹਾਂ ਚਲਦਾ ਹੈ, ਮੌਤ ਦੇ ਗਿਆਨ ਕਰਕੇ। ਇਸ ਲਈ ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਨੂੰ ਕਬੂਲ ਕਰ ਇਹ ਬਾਅਦ ਦੀ ਗੱਲ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਸ਼ਿਵ ਜੀ ਹਮੇਸ਼ਾ ਤਨ 'ਤੇ ਰਾਖ ਮੌਲਿਆ ਕਰਦੇ ਸੀ ਅਤੇ ਜ਼ਿਆਦਾ ਸ਼ਮਸ਼ਾਨ ਘਾਟ ਵਿੱਚ ਬੈਠਦੇ ਸਨ ਤਾਂਕਿ ਉਨ੍ਹਾਂ ਨੂੰ ਮੌਤ ਚੇਤੇ ਰਹੇ। ਕਬੀਰ ਵੀ ਬਹੁਤਾ ਸਮਾਂ ਜਦੋਂ ਉਹਨਾਂ ਨੂੰ ਮਿਲੇ, ਕਾਰ-ਵਿਹਾਰ ਤੋਂ ਸਮਾਂ ਕੱਢ ਕੇ ਸ਼ਮਸ਼ਾਨ ਘਾਟ ਵਿਚ ਜਾ ਬੈਠਦੇ ਸਨ। ਮਾਂ ਨੇ ਇਕ ਦਿਨ ਰੋਕਿਆ ਕਿ ਰੋਜ਼ ਸ਼ਮਸ਼ਾਨ ਘਾਟ ਚਲਾ ਜਾਂਦਾ ਹੈਂ, ਕਿਉਂ? ਕਿਸੇ ਦਾ ਸਨਬੰਧੀ, ਮਿੱਤਰ ਚਲਾਣਾ ਕਰ ਜਾਏ, ਲੋਕੀਂ ਤਾਂ ਜਾਂਦੇ ਹਨ, ਤੂੰ ਰੋਜ਼ ਪਹੁੰਚ ਜਾਂਦਾ ਹੈਂ। ਕਬੀਰ ਕਹਿੰਦੇ ਹਨ, ਮਾਂ! ਉਥੇ ਮਨ ਨਿਰਮਲ ਹੋ ਜਾਂਦਾ ਹੈ ਤੇ ਰਸਨਾ ਪ੍ਰਭੂ ਦਾ ਨਾਮ ਜੱਪਦੀ ਹੈ। ਬੜੀ ਭਾਰੀ ਪ੍ਰੇਰਨਾ ਮਿਲਦੀ ਹੈ। ਉਥੇ ਤੈਨੂੰ ਕੌਣ ਪ੍ਰੇਰਨਾ ਦਿੰਦਾ ਹੈ? ਕਬੀਰ ਦੇ ਬੋਲ ਹਨ-

*ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ॥*
*ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ॥*

(ਅੰਗ ੧੩੬੬)

ਬੇਅੰਤ ਨੂੰ ਦੇਖਣ ਲਈ ਪਹਿਲਾਂ ਆਪਣਾ ਅੰਤ ਦਿਖਾਈ ਦੇਣ ਚਾਹੀਦਾ ਹੈ। ਅਕਾਲ ਨਾਲ ਉਹੀ ਜੁੜ ਸਕਦਾ ਹੈ ਜਿਸਨੂੰ ਪਹਿਲਾਂ ਆਪਣਾ ਕਾਲ ਦਿਖਾਈ ਦੇਵੇ। ਜਿਹੜਾ ਮਰਦੇ ਦਮ ਤੱਕ ਜਨਮ ਦਿਨ ਮਨਾ ਰਿਹਾ ਹੈ, ਇਹ ਕੁਝ ਵੀ ਹੋਵੇ, ਇਹ ਧਾਰਮਿਕ ਨਹੀਂ ਹੋ ਸਕਦਾ। ਗੁਰੂ ਸਾਫ ਕਹਿੰਦੇ ਹਨ-

*ਪਹਿਲਾ ਮਰਣੁ ਕਬੂਲਿ*

(ਅੰਗ ੧੧੦੨)

ਮਹਾਤਮਾ ਬੁੱਧ ਦਾ ਨਾਮ ਸਿਧਾਰਥ ਸੀ, ਰਾਜ ਕਮਾਰ ਸੀ। ਕਿਸੇ ਗੁਰੂ ਕੋਲੋਂ ਉਸਨੇ ਨਾ ਕਥਾ ਸੁਣੀ, ਨਾ ਇਸ ਵਿਚ ਵਿਸ਼ਵਾਸ ਰੱਖਦਾ ਸੀ। ਜਵਾਨ ਉਮਰ ਅਤੇ ਜਿਵੇਂ ਰਾਜਿਆਂ ਦੇ ਲੜਕੇ ਇਆਸ਼ ਹੁੰਦੇ ਸਨ, ਇਵੇਂ ਹੀ ਸਨ, ਪਰ ਅੰਦਰ ਸੰਵੇਦਨਾ ਬੜੀ ਸੀ, ਮਹਿਸੂਸ ਕਰਨ ਦਾ ਮਾਦਾ ਬੜਾ ਪ੍ਰਬਲ ਸੀ। ਇਕ ਦਿਨ ਇੱਕ ਬੁੱਢੇ ਨੂੰ ਦੇਖਿਆ, ਦਿਲ ਚੋਟ ਖਾ ਗਿਆ। ਕਹਿੰਦੇ ਹਨ ਜ਼ਿੰਦਗੀ ਤਾਂ ਕੁਝ ਵੀ ਨਹੀਂ। ਇਕ ਦਿਨ ਤੜਪਦੇ ਹੋਏ ਇਕ ਬੀਮਾਰ ਨੂੰ ਦੇਖ ਲਿਆ, ਦਿਲ ਚੋਟ ਖਾ ਗਿਆ। ਇਕ ਦਿਨ ਇਕ ਅਰਥੀ ਦੇਖ ਲਈ। ਬਸ ਮਨ ਪੂਰਾ ਉਦਾਸ ਹੋ ਗਿਆ। ਜੋ ਇਸ ਜੀਵਨ ਤੋਂ ਉਦਾਸ ਨਹੀਂ, ਨਿਰਾਸ਼ ਨਹੀਂ, ਉਹ ਪਰਮ ਜੀਵਨ

ਦੀ ਤਲਾਸ਼ ਨਹੀਂ ਕਰੇਗਾ। ਜੋ ਸੰਸਾਰ ਤੋਂ ਉਦਾਸ ਨਹੀਂ, ਨਿਰਾਸ਼ ਨਹੀਂ, ਉਹ ਨਿਰੰਕਾਰ ਦੀ ਤਲਾਸ਼ ਨਹੀਂ ਕਰੇਗਾ।

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*

(ਅੰਗ ੬੩੩)

ਮੈਨੂੰ ਸੰਸਾਰ ਤੋਂ ਸੁੱਖ ਮਿਲ ਸਕਦਾ ਹੈ, ਆਨੰਦ ਮਿਲ ਸਕਦਾ ਹੈ, ਫਿਰ ਨਿਰੰਕਾਰ ਦੀ ਕੀ ਲੋੜ ਹੈ? ਸੰਸਾਰ ਤੋਂ ਨਿਰਾਸ਼ ਹੋਏ ਬਿਨਾਂ ਮਨੁੱਖ ਪ੍ਰਮਾਤਮਾ ਦੀ ਤਲਾਸ਼ ਨਹੀਂ ਕਰ ਸਕਦਾ। ਇਕ ਪਿਤਾ ਪੁੱਤਰ ਦੇ ਬਹੁਤ ਨੇੜੇ ਹੈ, ਪੁੱਤਰ ਦੀਆਂ ਕਮਜ਼ੋਰੀਆਂ ਜਾਣਦਾ ਹੈ, ਗੁਣਾਂ ਨੂੰ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਨਹੀਂ ਜਾਣਦਾ, ਕਿਉਂਕਿ ਆਪਣੇ ਤੋਂ ਦੂਰ ਹੈ। ਇਕ ਪਤੀ ਪਤਨੀ ਦੇ ਬਹੁਤ ਨੇੜੇ ਹੈ, ਪਤਨੀ ਬਾਰੇ ਸਭ ਕੁਝ ਜਾਣਦਾ ਹੈ, ਉਸ ਦੀਆਂ ਕਮਜ਼ੋਰੀਆਂ ਨੂੰ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ, ਕਿਉਂਕਿ ਆਪਣੇ ਤੋਂ ਦੂਰ ਹੈ।

ਅਰਥੀ ਦੇਖਕੇ ਸਿਧਾਰਥ ਸੋਚਣ ਲੱਗਾ ਕਿ ਜ਼ਿੰਦਗੀ ਤਾਂ ਮੌਤ ਵਿਚ ਬਦਲ ਜਾਂਦੀ ਹੈ। ਤੰਦਰੁਸਤੀ ਤਾਂ ਬੀਮਾਰੀ ਵਿਚ ਬਦਲ ਜਾਂਦੀ ਹੈ। ਜਵਾਨੀ ਤੇ ਤਾਕਤ ਕਮਜ਼ੋਰੀ ਵਿਚ ਬਦਲ ਜਾਂਦੀ ਹੈ। ਹਿਰਦਾ ਚੋਟ ਖਾ ਗਿਆ। ਅਸੀਂ ਰੋਜ਼ ਬੁੱਢੇ ਵੀ ਦੇਖਦੇ ਹਾਂ, ਬੀਮਾਰ ਵੀ ਦੇਖਦੇ ਹਾਂ, ਮੁਰਦੇ ਵੀ ਦੇਖਦੇ ਹਾਂ, ਸਾਡਾ ਹਿਰਦਾ ਚੋਟ ਨਹੀਂ ਖਾਂਦਾ। ਪ੍ਰਮਾਤਮਾ ਮਿਲ ਗਿਆ ਤਾਂ ਉਸਦਾ ਗਿਆਨ ਵੀ ਮਿਲ ਗਿਆ। ਗਿਆਨ ਮਿਲ ਗਿਆ ਤਾਂ ਪ੍ਰਮਾਤਮਾ ਵੀ ਮਿਲ ਗਿਆ। ਬ੍ਰਹਮ ਗਿਆਨ ਦੋਵੇਂ ਇਕੱਠੇ ਮਿਲਦੇ ਹਨ। ਪਰ ਇਹ ਪ੍ਰਮਾਤਮਾ ਹੋਵੇ, ਮਨੁੱਖ ਉੱਦਮ ਕਿਵੇਂ ਕਰਦਾ ਹੈ, ਮੌਤ ਨੂੰ ਸਾਹਮਣੇ ਰੱਖਕੇ, ਦੁੱਖ ਨੂੰ ਸਾਹਮਣੇ ਰੱਖ ਕੇ, ਸੰਸਾਰ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ, ਸਭ ਕੁਝ ਦੁੱਖ ਹੈ। ਇੰਨਾ ਬੋਧ ਹੋਵੇ ਤਾਂ ਮਨੁੱਖ ਚੱਲ ਸਕਦਾ ਹੈ, ਉਵੇਂ ਨਹੀਂ ਚੱਲ ਸਕਦਾ। ਜੀਵਨ ਭਰ ਮਨੋਰੰਜਨ ਤੇ ਤਰ੍ਹਾਂ ਤਰ੍ਹਾਂ ਦੇ ਸਾਧਨ ਸਿਰਫ ਮੌਤ ਨੂੰ ਭੁਲਾਉਣ ਲਈ ਹਨ। ਜਿੰਨਾ ਮਨੁੱਖ ਮੌਤ ਨੂੰ ਭੁੱਲਦਾ ਜਾਏਗਾ, ਹੰਕਾਰੀ ਹੋ ਜਾਏਗਾ, ਲੋਭੀ ਹੋ ਜਾਏਗਾ, ਅਤਿਅੰਤ ਕਾਮੀ ਹੋ ਜਾਏਗਾ। ਜਿੰਨਾ ਮੌਤ ਨੂੰ ਚੇਤੇ ਕਰੇਗਾ, ਨਿਰਮਾਣ ਹੋ ਜਾਏਗਾ, ਸੰਤੋਖੀ ਹੋ ਜਾਏਗਾ। ਮੂਲ ਰੂਪ ਵਿਚ ਇਹ ਤਿੰਨ ਹੀ ਕਾਰਨ ਹਨ ਮਨ ਦੇ ਰੋਗੀ ਹੋਣ ਦੇ—ਅਹੰਕਾਰ, ਲੋਭ ਤੇ ਕਾਮ। ਮੋਹ ਤੇ ਕ੍ਰੋਧ ਛਾਇਆ ਦੀ ਤਰ੍ਹਾਂ ਰਹਿੰਦੇ ਹਨ। ਸਤਿਗੁਰ ਰਹਿਮਤ ਕਰਨ। ਭੁੱਲਾਂ ਚੁਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆



# ਹਰਿ ਜੀ ਏਹ ਤੇਰੀ ਵਡਿਆਈ

ਸੋਰਠਿ ਮਹਲਾ ੩ ਘਰੁ ੧ ਤਿਤੁਕੀ
ੴ ਸਤਿਗੁਰ ਪ੍ਰਸਾਦਿ॥

*ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥*
*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥*
*ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥ ੧॥*
*ਹਰਿ ਜੀ ਏਹ ਤੇਰੀ ਵਡਿਆਈ॥*
*ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ॥ ਰਹਾਉ॥*
*ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥*
*ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥*
*ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥ ੨॥*
*ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥*
*ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥*
*ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥ ੩॥*
*ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ॥*
*ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ॥*
*ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ॥ ੪॥*
*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*
*ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥*
*ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥ ੫॥*
*ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ॥*
*ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ॥*
*ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ॥ ੬॥*

*ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ॥*
*ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ॥*
*ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ॥੭॥*
*ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ॥*
*ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ॥*
*ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ॥੮॥੧॥*

(ਅੰਗ ੬੩੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ Vol-4

ਸਨਮਾਨ ਯੋਗ ਸਾਧ ਸੰਗਤ ਜੀ! ਇਸ ਸ਼ਬਦ ਦੇ ਵਿੱਚ ਦੋ ਖ਼ਿਆਲ ਹਨ-ਪ੍ਰਥਮ ਭਗਤ, ਦੂਸਰਾ ਵਿਚਾਰਕ, ਦਾਰਸ਼ਨਿਕ, ਚਿੰਤਕ ਜੋ ਕੇਵਲ ਆਪਣੇ ਮਨ ਨੂੰ ਹੀ ਖ਼ਾਸ ਸਮਝਦਾ ਹੈ। ਆਪਣੇ ਵਿਚਾਰਾਂ ਨੂੰ ਹੀ ਮਹਾਨਤਾ ਦਿੰਦਾ ਹੈ, ਆਪਣੀ ਸੋਚਣੀ ਨੂੰ ਹੀ ਅਹਿਮੀਅਤ ਦਿੰਦਾ ਹੈ, ਆਪਣੇ ਚਿੰਤਨ ਨੂੰ ਹੀ ਖ਼ਾਸੀਅਤ ਦਿੰਦਾ ਹੈ ਅਤੇ ਇਸ ਨੂੰ ਕਹਿੰਦੇ ਹਨ ਮਨ ਦੇ ਅਧੀਨ ਚੱਲਣ ਵਾਲਾ ਮਨਮੁਖ। ਮਨਮੁਖ ਦੋ ਤਰ੍ਹਾਂ ਦੇ ਹੁੰਦੇ ਹਨ । ਆਪਣੇ ਵਿਚਾਰ ਦੇ ਅਧੀਨ ਚੱਲ ਰਿਹਾ ਹੈ, ਪਰ ਵਿਚਾਰ ਬੜੇ ਛੋਟੇ ਹਨ। ਆਪਣੀ ਸੋਚਣੀ ਦੇ ਮੁਤਾਬਿਕ ਚੱਲ ਰਿਹਾ ਹੈ, ਪਰ ਸੋਚਣੀ ਬਿਲਕੁਲ ਮਾਮੂਲੀ ਹੈ, ਕੁਝ ਵੀ ਨਹੀਂ। ਭਾਵੇਂ ਮਾਮੂਲੀ ਹੋਵੇ, ਪਰ ਇਹ ਜੀਵਨ ਬਤੀਤ ਕਰ ਰਿਹਾ ਹੈ ਆਪਣੀ ਸੋਚਣੀ ਦੇ ਮੁਤਾਬਿਕ। ਭਾਵੇਂ ਵਿਚਾਰ ਕੁਝ ਨਾ ਹੋਣ, ਪਰ ਇਹ ਜੀਅ ਰਿਹਾ ਹੈ ਆਪਣੇ ਵਿਚਾਰਾਂ ਦੇ ਮੁਤਾਬਿਕ।

ਦੁਨੀਆਂ ਭਰ ਦੇ ਵਿਗਿਆਨਕ ਕਹਿ ਦੇਣ ਕਿ ਤੰਬਾਕੂ ਪੀਣ ਨਾਲ ਗਲੇ ਦਾ ਕੈਂਸਰ ਹੁੰਦਾ ਹੈ, ਫੇਫੜਿਆਂ ਦਾ ਕੈਂਸਰ ਹੁੰਦਾ ਹੈ, ਦਮਾਂ ਵੀ ਹੋ ਸਕਦਾ ਹੈ, ਆਖਣ ਪਏ, ਇਹ ਤਾਂ ਆਪਣੀ ਵਿਚਾਰ ਸੋਚਣੀ ਦੇ ਮੁਤਾਬਿਕ ਜੀਉਂਦਾ ਹੈ। ਮਨਮੁਖ ਦਾ ਮਤਲਬ ਹੈ ਆਪਣੇ ਵਿਚਾਰ ਦੇ ਅਧੀਨ ਜੀਊਣਾ। ਦੂਸਰਾ ਇਹ ਵਿਚਾਰ ਬੜੇ ਉੱਚੇ ਤੇ ਮਹਾਨ ਵੀ ਹੋ ਸਕਦੇ ਹਨ। ਇਹ ਚਿੰਤਨ ਬਹੁਤ ਗਹਿਰਾ ਤੇ ਉੱਚਾ ਵੀ ਹੋ ਸਕਦਾ ਹੈ। ਜਿਵੇਂ ਕਿ ਚੋਟੀ ਦੇ ਦਾਰਸ਼ਨਿਕ, ਫ਼ਿਲੌਸਫ਼ਰ, ਚਿੰਤਕ। ਮੇਰੇ ਵਿਚਾਰ ਅਨੁਸਾਰ ਮਨਮੁੱਖ ਵੀ ਦੋ ਤਰ੍ਹਾਂ ਦੇ ਹੁੰਦੇ ਹਨ-ਛੋਟੇ ਮਨਮੁੱਖ, ਵੱਡੇ ਮਨਮੁੱਖ । ਛੋਟੇ ਮਨਮੁੱਖ, ਬੜੇ ਛੋਟੇ ਵਿਚਾਰ ਹਨ, ਉਹਨਾਂ ਦੇ ਮੁਤਾਬਿਕ ਜੀਅ ਰਹੇ ਹਨ ਭਾਵੇਂ ਉਹ ਵਿਚਾਰ ਕਾਰੋਬਾਰ ਦੇ ਮਾਮਲੇ ਵਿੱਚ ਫਿੱਟ ਹਨ, ਬਸ ਜੀਵਨ ਦਾ ਇੰਨਾ ਹੀ ਲਕਸ਼ ਹੈ, ਹੋਰ ਕੁਝ ਨਹੀਂ। ਇਸ ਤੋਂ ਇਲਾਵਾ ਵੀ ਕੋਈ ਦੁਨੀਆਂ ਹੈ, ਇਹ ਉਹਨਾਂ ਦੀ ਸੋਚਣੀ ਨਹੀਂ। ਭਾਵੇਂ ਇਸਦੇ ਵਿਚਾਰਾਂ ਵਿੱਚ ਆਪਣਾ ਪਰਿਵਾਰ ਹੈ। ਕਦੀ ਸੋਚਦਾ ਹੈ, ਵਿਚਾਰਦਾ ਹੈ ਪਤਨੀ ਬਾਰੇ, ਪਤੀ ਬਾਰੇ, ਭਰਾ ਬਾਰੇ, ਪੁੱਤਰ ਬਾਰੇ, ਮਿੱਤਰ ਬਾਰੇ, ਬਸ ਉਸਦੀ ਸੋਚਣੀ ਪਰਿਵਾਰ ਦੀ ਪ੍ਰਕਰਮਾ ਕਰਦੀ ਰਹਿੰਦੀ ਹੈ! ਪਰਿਵਾਰ ਤੋਂ ਇਲਾਵਾ ਵੀ ਕੋਈ ਸੰਸਾਰ ਹੈ, ਇਸਨੂੰ ਕੋਈ ਮਤਲਬ ਨਹੀਂ।



ਕੁਝ ਗ਼ਲਤ ਮਨਮੁੱਖ ਵੀ ਹੁੰਦੇ ਹਨ। ਵਿਚਾਰ ਕਰਦੇ ਰਹਿੰਦੇ ਹਨ ਕਿ ਕਿਵੇਂ ਅਗਲੇ ਦੀ ਜੇਬ ਕੱਟੀਏ? ਕਿਵੇਂ ਅਗਲੇ ਨੂੰ ਧੋਖਾ ਦੇਈਏ? ਹੋ ਸਕਦਾ ਹੈ ਆਪਣੀ ਸੋਚਣੀ ਵਿੱਚ ਉਹਨਾਂ ਨੂੰ ਸਫਲਤਾ ਮਿਲਦੀ ਹੋਵੇ, ਪਰ ਨੀਵੇਂ ਵਿਚਾਰ ਹਨ। ਇੱਕ ਛੱਲ ਕਪਟ ਦੇ ਸੰਬੰਧ ਵਿੱਚ ਇੱਕ ਲੁਟੇਰਾ ਜਿੰਨਾ ਗਿਆਨ ਰੱਖਦਾ ਹੈ, ਆਮ ਬੰਦੇ ਕੋਲ ਨਹੀਂ ਹੁੰਦਾ। ਕਈ ਵਾਰੀ ਉਹ ਜੇਬ ਇਸ ਤ੍ਰਾਂ ਕੱਟ ਲੈਂਦੇ ਹਨ, ਕੁਝ ਵੀ ਪਤਾ ਨਹੀਂ ਲੱਗਦਾ। ਇਹ ਵੀ ਕਲਾ ਹੈ, ਗਿਆਨ ਹੈ, ਸਮਝ ਹੈ, ਪਰ ਗ਼ਲਤ ਸਮਝ ਹੈ। ਕੁਝ ਹੁੰਦੇ ਤਾਂ ਮਨਮੁੱਖ ਹਨ, ਪਰ ਸਮਾਜ ਲਈ ਬੁਰੇ ਨਹੀਂ ਹੁੰਦੇ। ਜ਼ਿੰਦਗੀ ਦਾ ਲਕਸ਼ ਕੇਵਲ ਧਨ, ਸੰਮਪਦਾ, ਪਰਿਵਾਰ ਹੋਰ ਕੁਝ ਵੀ ਨਹੀਂ। ਬੜੇ ਬੜੇ ਦਾਰਸ਼ਨਿਕ ਵੀ ਇਸਦੇ ਵਿੱਚ ਆ ਸਕਦੇ ਹਨ ਤੇ ਮਨਮੁੱਖ ਆਖੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਤੱਕ ਦੀ ਨਿੰਦਾ ਕਰੋ, ਗੁਰਮਤਿ ਦੀ ਨਿਯਮਾਵਲੀ ਨੂੰ ਵੀ ਭੰਡੋ ਤੇ ਭੰਡਣ ਵਾਸਤੇ ਚੰਗੀਆਂ ਚੰਗੀਆਂ ਦਲੀਲਾਂ ਦਿਉ। ਪ੍ਰਬਲ ਸੋਚਣੀ ਰੱਖੋ ਪਰ ਇਸ ਵਿੱਚ ਸੋਚਣ ਵਾਲਾ ਮਨਮੁੱਖ ਹੈ।

ਮੂਰਖ ਤਾਂ ਮਨਮੁੱਖ ਹੁੰਦੇ ਹਨ, ਬੜੇ ਬੜੇ ਸਿਆਣੇ ਵੀ ਮਨਮੁੱਖ ਹੁੰਦੇ ਹਨ। ਉਹ ਆਪਣੀ ਸੋਚਣੀ ਨੂੰ ਸਹੀ ਮੰਨਦੇ ਹਨ ਤੇ ਦੂਜੇ ਨੂੰ ਗ਼ਲਤ ਮੰਨਦੇ ਹਨ। ਇਥੋਂ ਤੱਕ ਕਿ ਗੁਰੂ, ਪੀਰ, ਪੈਗ਼ੰਬਰ ਨੂੰ ਵੀ ਗ਼ਲਤ ਮੰਨਦੇ ਹਨ।

ਕਹਿੰਦੇ ਹਨ 17 ਦਿਨ ਸ੍ਰੀ ਕ੍ਰਿਸ਼ਨ ਦੁਰਯੋਧਨ ਨੂੰ ਸਮਝਾਉਂਦੇ ਰਹੇ। ਤੂੰ ਸਿਰਫ਼ ਪੰਜ ਪਿੰਡ ਦੇ ਦੇ, ਮੈਂ ਪੰਜ ਭਰਾਵਾਂ ਨੂੰ ਦੇ ਦਿੰਦਾ ਹਾਂ, ਖ਼ੂਨ ਖ਼ਰਾਬਾ ਨਹੀਂ ਹੋਵੇਗਾ। ਕ੍ਰਿਸ਼ਨ ਵਰਗਾ ਸਮਝਾਉਣ ਵਾਲਾ ਹੋਵੇ ਤਾਂ ਉਹ ਬੜੇ ਦਲੀਲਾਂ ਨਾਲ ਸਮਝਾਉਂਦਾ ਹੋਵੇਗਾ, ਪਰ ਦੁਰਯੋਧਨ ਦਾ ਜਵਾਬ ਹੈ— ਭਗਵਾਨ! ਤੁਸੀਂ ਪੰਜ ਪਿੰਡ ਕਹਿੰਦੇ ਹੋ, ਮੈਂ ਪੰਜ ਸੂਈਆਂ ਜਿੰਨੀ ਵੀ ਜਗ੍ਹਾ ਨਹੀਂ ਦੇਣੀ। ਮਨਮੁੱਖ ਦੇ ਸਾਹਮਣੇ ਅਵਤਾਰ, ਗੁਰੂ ਗ਼ਲਤ ਹਨ, ਪਰ ਉਹ ਗ਼ਲਤ ਸਾਬਤ ਕਰਨ ਵਾਸਤੇ ਬੜੀਆਂ ਬੜੀਆਂ ਦਲੀਲਾਂ ਦੇਵੇਗਾ। ਮੈਂ ਹੈਰਾਨ ਹੁੰਦਾ ਹਾਂ ਕਿ ਦਿੱਸਣ ਵਿੱਚ ਸਿੱਖ ਹਨ ਤੇ ਸਿੱਖੀ ਦੇ ਖ਼ਿਲਾਫ ਹੀ ਦਲੀਲਾਂ। ਦੂਜਾ ਤੱਲ ਹਿਰਦਾ ਹੈ, ਭਰੋਸਾ ਹੈ, ਵਿਸ਼ਵਾਸ ਹੈ। ਸਿਰਫ ਵਿਸ਼ਵਾਸ ਹੀ ਨਹੀਂ, ਤੂੰ ਪਿਆਰਾ ਲੱਗਦਾ ਹੈਂ। ਇਸਨੂੰ ਭਾਵਕਤਾ ਕਹਿੰਦੇ ਹਨ ਤੇ ਜਿਥੇ ਭਾਵਕਤਾ ਅੰਕਿਤ ਹੋ ਜਾਏ, ਉਸਨੂੰ ਭਗਤ ਕਹਿੰਦੇ ਹਨ।

ਹੁਣ ਭਗਤ ਵੀ ਛੋਟੇ ਵੱਡੇ ਹੋ ਸਕਦੇ ਹਨ। ਕੋਈ ਧਨ ਦੇ ਭਗਤ, ਕੋਈ ਪਰਿਵਾਰ ਦੇ ਭਗਤ, ਕੋਈ ਪਤੀ ਦੇ ਭਗਤ, ਕੋਈ ਮਾਂ ਬਾਪ ਦਾ ਭਗਤ, ਕੋਈ ਕਾਰੋਬਾਰ ਦਾ ਭਗਤ ਤੇ ਫਿਰ ਕੋਈ ਨਿਰੰਕਾਰ ਦਾ ਭਗਤ। ਭਾਵਕਤਾ ਤੋਂ ਬਿਨਾਂ ਤਾਂ ਧਨ ਨਾਲ ਵੀ ਸੰਬੰਧ ਨਹੀਂ ਜੁੜ ਸਕਦਾ। ਜਿਸ ਨਾਲ ਪਿਆਰ ਹੈ ਉਸਦਾ ਵਿਛੋੜਾ ਤੜਪਾ ਦੇਵੇਗਾ, ਰੁਲਾ ਦੇਵੇਗਾ। ਮੈਂ ਧਨ ਦੇ ਵਿਛੋੜੇ ਵਿੱਚ ਰੋਂਦੇ ਮਨੁੱਖ ਦੇਖੇ ਹਨ। ਦੀਵਾਲੀ ਵਾਲੇ ਦਿਨ ਧਨ ਦੀ ਪੂਜਾ ਹੋਵੇਗੀ, ਪੂਜਾ ਕੌਣ ਕਰਦੇ ਹਨ? ਭਗਤ ਕਰਦੇ ਹਨ, ਹੋਰ ਕੌਣ ਕਰਦੇ ਹਨ। ਧਨ ਦੀ ਪੂਜਾ ਕੌਣ ਕਰੇਗਾ? ਜੋ ਧਨ ਦਾ ਪੁਜਾਰੀ ਹੈ।

ਇਸ ਦੇਸ਼ ਨੂੰ ਅਸੀਂ ਕਹਿੰਦੇ ਤਾਂ ਧਾਰਮਿਕ ਹਾਂ, ਪਰ ਕਿਸੇ ਹੱਦ ਤੱਕ ਮੇਰੇ ਦੇਖੇ 90% ਤਾਂ ਧਨ ਦੇ ਹੀ ਪੁਜਾਰੀ ਹਨ। ਭਗਤ ਭਾਵਨਾ ਹੈ, ਭਰੋਸਾ ਹੈ, ਪਿਆਰ ਵੀ ਹੈ। ਬੜਾ ਪਿਆਰਾ ਲੱਗਦਾ ਹੈ ਧਨ ਤੇ ਧਨ 'ਤੇ ਹੀ ਭਰੋਸਾ ਹੈ, ਹੋਰ ਕਿਸੇ 'ਤੇ ਨਹੀਂ। ਇਹੀ ਸਾਰੇ ਕੰਮ ਕਰੇਗਾ। ਧਨ ਹੀ ਪ੍ਰਮਾਤਮਾ ਹੈ। ਮੂਰਖ ਭਗਤ ਸਿਰਫ਼ ਧਨ ਦੇ ਨਾਲ ਹੀ ਭਗਤੀ ਹੈ, ਹੋਰ ਕੋਈ ਮਤਲਬ ਹੀ ਨਹੀਂ। ਭਗਤ ਬਿਨਾਂ ਭਾਵਨਾ ਤੋਂ ਸੰਬੰਧ ਧਨ ਨਾਲ ਵੀ ਨਹੀਂ ਜੋੜ ਸਕਦਾ। ਭਾਵਨਾ ਚੰਗੀ ਹੈ ਧਨ ਦੀ ਵੀ ਪਰ ਇਥੇ ਹੀ ਰੁੱਕ ਜਾਏ, ਇਹ ਮੂਰਖ ਭਗਤ ਹੈ, ਇਹ ਛੋਟਾ ਭਗਤ ਹੈ। ਦੂਸਰਾ ਭਗਤ ਪਰਿਵਾਰ ਦਾ। ਜਿਵੇਂ ਭਗਵਾਨ ਦਾ ਭਗਤ ਭਗਵਾਨ ਦੇ ਵਿਛੋੜੇ ਵਿੱਚ ਰੋਂਦਾ ਹੈ, ਪਰਿਵਾਰ ਦਾ ਭਗਤ ਪਰਿਵਾਰ ਦੇ ਵਿਛੋੜੇ ਵਿੱਚ ਰੋਂਦਾ ਹੈ।

ਦੂਜਾ ਨੁਕਤਾ ਵੀ ਮੈਂ ਅਰਜ਼ ਕਰ ਦੇਵਾਂ, ਹੰਝੂ ਪ੍ਰਭੂ ਨੇ ਬਣਾਏ ਹਨ ਤਾਂ ਫਿਰ ਇਹਨਾਂ ਦੀ ਲੋੜ ਹੈ। ਧਨ ਦਾ ਪ੍ਰਬਲ ਵਿਛੋੜਾ ਹੋ ਗਿਆ ਹੈ। ਜੇਕਰ ਹੰਝੂ ਨਿਕਲ ਗਏ ਤਾਂ ਇਹ ਪਾਗ਼ਲ ਹੋਣ ਤੋਂ ਬੱਚ ਜਾਏਗਾ, ਮਨ ਹਲਕਾ ਹੋ ਜਾਏਗਾ। ਭਗਵਾਨ ਦਾ ਵਿਛੋੜਾ ਹੈ, ਇਹ ਵਿਛੋੜਾ ਵੀ ਤੜਫਾਏਗਾ, ਰੁਲਾਏਗਾ। ਜੋ ਪਰਿਵਾਰ ਦੇ ਵਿਛੋੜੇ ਵਿੱਚ ਰੋਏ ਨਹੀਂ, ਪਾਗ਼ਲ ਹੁੰਦੇ ਦੇਖੇ ਹਨ। ਹੰਝੂਆਂ ਨਾਲ ਕਾਫ਼ੀ ਗ਼ੁਬਾਰ ਨਿਕਲ ਜਾਂਦਾ ਹੈ। ਮਨੁੱਖ ਪਾਗ਼ਲ ਹੋਣ ਤੋਂ ਬੱਚ ਜਾਂਦਾ ਹੈ। ਪ੍ਰਮਾਤਮਾ ਦਾ ਵਿਛੋੜਾ ਤੇ ਹੰਝੂ ਨਿਕਲੇ ਹਨ, ਇਹ ਸਿਰਫ਼ ਉੱਪਰ ਉੱਪਰ ਦਾ ਗ਼ਬਾਰ ਹੀ ਨਹੀਂ ਨਿਕਲੇਗਾ, ਜਨਮਾਂ ਜਨਮਾਤਰਾਂ ਦੇ ਪਾਪ ਧੁਲ ਜਾਣਗੇ। ਹਿਰਦਾ ਸ਼ੁੱਧ ਹੋ ਜਾਏਗਾ। ਭਾਈ ਨੰਦ ਲਾਲ ਕਹਿੰਦੇ ਹਨ-ਸ਼ਾਖ ਬੂਟਾ, ਤੂੰ ਉਮੀਦ ਦਾ ਬੂਟਾ ਲਾਇਆ ਹੈ, ਆਸਾ ਕਰਕੇ ਬੈਠਾ ਹੈਂ ਕਿ ਪ੍ਰਭੂ ਮਿਲੇ। ਪਾਠ ਕਰਦਾ ਪਿਆ ਹੈਂ, ਕੀਰਤਨ ਸੁਣਦਾ ਪਿਆ ਹੈਂ, ਜੱਪ ਤੱਪ ਪਿਆ ਕਰਦਾ ਹੈਂ, ਮੰਦਿਰ ਮਸਜਿਦ ਗੁਰਦੁਆਰੇ ਜਾ ਰਿਹਾ ਹੈਂ, ਭਾਈ ਸਾਹਿਬ ਕਹਿੰਦੇ ਹਨ, ਇਹ ਤੂੰ ਬੂਟਾ ਲਾਇਆ ਹੈ ਆਸਾ ਦਾ, ਇਸਨੂੰ ਕਦੀ ਵੀ ਫਲ ਨਹੀਂ ਲੱਗੇਗਾ। ਇਸਨੂੰ ਮਿਲਾਪ ਦਾ ਫੱਲ ਨਹੀਂ ਲੱਗੇਗਾ। ਆਸਾ ਆਸਾ ਹੀ ਰਹਿ ਗਈ, ਪੂਰੀ ਨਹੀਂ ਹੋਈ। ਭਾਈ ਨੰਦ ਲਾਲ ਸਾਹਿਬ ਕਹਿੰਦੇ ਹਨ ਕਿ ਇਸ ਬੂਟੇ ਵਿੱਚ ਪਾਣੀ ਤਾਂ ਪਾਇਆ ਹੀ ਨਹੀਂ। ਜ਼ਮੀਨ ਸੁੱਕੀ ਹੈ। ਸੁੱਕੀ ਜ਼ਮੀਨ ਵਿੱਚ ਬੂਟਾ ਖੜਾ ਹੈ। ਕਿਥੋਂ ਫਲ ਪਏਗਾ? ਹਿਰਦੇ ਦੀ ਜ਼ਮੀਨ ਤੇਰੀ ਸੁੱਕੀ ਹੈ। ਉਥੇ ਤੂੰ ਉਮੀਦ ਦਾ ਬੂਟਾ ਲਾਇਆ ਹੈ, ਪ੍ਰਭੂ ਮਿਲੇ। ਭਾਈ ਸਾਹਿਬ ਕਹਿੰਦੇ ਹਨ, ਤੈਨੂੰ ਕਦੀ ਵੀ ਮਿਲਾਪ ਦਾ ਫਲ ਨਹੀਂ ਮਿਲੇਗਾ। ਕਿਉਂ? ਤੂੰ ਪਾਣੀ ਪਾਇਆ ਹੀ ਨਹੀਂ ਇਸ ਬੂਟੇ ਨੂੰ। ਉਮੀਦ ਦਾ ਬੂਟਾ ਹੈ, ਇਸਨੂੰ ਕਿਹੜਾ ਪਾਣੀ ਪਾਈਏ? ਜਿੰਨੇ ਚਿਰ ਤੱਕ ਇਹਨਾਂ ਦੋ ਅੱਖਾਂ ਵਿਚੋਂ ਜਲ ਨਹੀਂ ਨਿਕਲਦਾ ਤੇ ਤੂੰ ਉਸ ਬੂਟੇ ਨੂੰ ਨਹੀਂ ਸਿੰਜਦਾ, ਮਿਲਾਪ ਦਾ ਫਲ ਹੋ ਹੀ ਨਹੀਂ ਸਕਦਾ। ਤੂੰ ਪ੍ਰਮਾਤਮਾ ਦੇ ਵਿਛੋੜੇ ਵਿੱਚ ਨਹੀਂ ਰੋਇਆ ਇਸ ਲਈ ਪ੍ਰਮਾਤਮਾ ਦਾ ਤੂੰ ਭਗਤ ਨਹੀਂ ਹੈਂ।

ਦੂਸਰਾ ਇਸਤਰੀ ਦੇ ਵਿੱਚ ਭਾਵਕਤਾ ਪ੍ਰਧਾਨ ਹੈ, ਰੱਬੋਂ ਹੀ ਹੈ। ਕਹਿੰਦੇ ਹਨ ਬੁੱਧ ਨੂੰ ਹਮੇਸ਼ਾ ਅੱਗੇ ਕਰਕੇ ਜੀਉਂਦਾ ਹੈ ਪੁਰਸ਼, ਹਿਰਦੇ ਨੂੰ ਹਮੇਸ਼ਾ ਅੱਗੇ ਕਰਕੇ ਜੀਉਂਦੀ ਹੈ



ਇਸਤਰੀ। ਕਿਤੇ ਕਿਤੇ ਪੁਰਸ਼ਾਂ ਵਿਚੋਂ ਵੀ ਅਜਿਹੇ ਹੁੰਦੇ ਹਨ ਜੋ ਹਿਰਦੇ ਨੂੰ ਅੱਗੇ ਕਰਕੇ ਜੀਉਂਦੇ ਹਨ, ਇੱਕ ਅੱਧ ਇਸਤਰੀ ਵੀ ਅਜਿਹੀ ਹੁੰਦੀ ਹੈ ਜੋ ਬੁੱਧ ਨੂੰ ਅੱਗੇ ਕਰਕੇ ਜੀਉਂਦੀ ਹੈ। ਕਿੰਨਾ ਵੀ ਵੀਚਾਰੀਏ, ਨਿਰੰਕਾਰ ਵਿਚਾਰਾਂ ਦੀ ਪਕੜ ਵਿੱਚ ਨਹੀਂ ਆਉਂਦਾ। ਸੋਚ ਵਿਚਾਰ ਕਰਨ ਵਾਲਾ ਮਨੁੱਖ ਇਨਕਾਰ ਵੀ ਕਰ ਦਿੰਦਾ ਹੈ, ਦਿਖਾਈ ਨਹੀਂ ਦਿੱਤਾ। ਹੁਣ ਕੌਣ ਦੱਸੇ ਜੋ ਮੇਰੇ ਵਿਚਾਰਾਂ ਵਿਚ ਆ ਗਿਆ ਹੈ, ਉਹ ਮੇਰੇ ਵਿਚਾਰਾਂ ਤੋਂ ਵੱਡਾ ਨਹੀਂ ਹੋ ਸਕਦਾ। ਜੋ ਮੇਰੇ ਵਿਚਾਰਾਂ ਵਿੱਚ ਆ ਗਿਆ, ਉਸਨੂੰ ਮੈਂ ਕਥਨ ਵੀ ਕਰ ਸਕਦਾ ਹਾਂ, ਇਸ ਲਈ ਉਹ ਮੇਰੀ ਕਥਨੀ ਤੋਂ ਵੱਡਾ ਨਹੀਂ ਹੋ ਸਕਦਾ। ਜੋ ਮੇਰੇ ਵਿਚਾਰਾਂ ਵਿੱਚ ਆ ਗਿਆ, ਮੈਂ ਉਸਨੂੰ ਦੇਖ ਵੀ ਸਕਦਾ ਹਾਂ, ਇਸ ਲਈ ਉਹ ਮੇਰੀਆਂ ਅੱਖਾਂ ਤੋਂ ਵੱਡਾ ਨਹੀਂ ਹੋ ਸਕਦਾ। ਪਰ ਜਿਨ੍ਹਾਂ ਨੇ ਦੇਖਿਆ, ਉਹਨਾਂ ਨੇ ਇਹ ਕਿਹਾ ਕਿ ਉਹ ਇਹਨਾਂ ਅੱਖਾਂ ਤੋਂ ਪਰ੍ਹੇ ਹੈ। ਬੜਾ ਕਥਨ ਕੀਤਾ ਹੈ ਭਗਤਾਂ ਨੇ, ਬੜਾ ਕਥਨ ਕੀਤਾ ਹੈ ਅਵਤਾਰੀ ਪੁਰਸ਼ਾਂ ਨੇ, ਪਰ ਬਾਰ ਬਾਰ ਕਹਿੰਦੇ ਰਹੇ ਹਨ ਕਿ ਅਕਥ ਹੈ, ਅਕਥ ਹੈ।

ਦੂਜਾ ਨੁਕਤਾ ਮੈਂ ਦੱਸਾਂ ਧੂੰਆਂ ਧਾਰ ਜੋ ਕਹਿਣ ਵਾਲੇ ਹਨ ਅਕਸਰ 99% ਇਹਨਾਂ ਨੇ ਉਹ ਰੰਗ ਮਾਣਿਆ ਨਹੀਂ ਤੇ ਰੰਗ ਜੋ ਮਾਣ ਲਿਆ, ਉਹ ਕੁਝ ਕਹਿ ਨਹੀਂ ਸਕੇ। ਆਮ ਬੰਦਾ ਦੁਬਿਧਾ ਵਿੱਚ ਪੈ ਜਾਂਦਾ ਹੈ ਜਾਂ ਆਖਿਆ ਹੈ ਤਾਂ ਉਹ ਕਹਿੰਦੇ ਹਨ। ਉਹ ਨਹੀਂ ਆਖਿਆ ਜਾ ਸਕਦਾ, ਉਹ ਕਹਿਣੇ ਵਿੱਚ ਨਹੀਂ ਆਉਂਦਾ, ਅਕਥ ਹੈ। ਪਰ ਦਿਮਾਗ਼ੀ ਤੱਲ 'ਤੇ ਜੀਉਣ ਵਾਲਾ ਮਨੁੱਖ ਕਹਿ ਦਿੰਦਾ ਹੈ ਕਿ ਜੋ ਬਿਆਨ ਨਹੀਂ ਕੀਤਾ ਜਾ ਸਕਦਾ, ਨਹੀਂ ਹੈ। ਜੋ ਵੇਖਿਆ ਨਹੀਂ ਜਾ ਸਕਦਾ, ਅਸੀਂ ਨਹੀਂ ਮੰਨਦੇ। ਜੋ ਅਤਿਅੰਤ ਭਾਵਕ ਹੈ, ਉਹ ਰੋ ਪੈਂਦਾ ਹੈ। ਸਹਿਜੇ ਸਹਿਜੇ ਇਸ ਤਰਕ ਨੇ ਪੁਰਸ਼ਾਂ ਕੋਲੋਂ ਰੋਣਾ ਖੋਹ ਲਿਆ ਹੈ। ਇਸ ਲਈ ਕੋਈ ਰੋਵੇ ਤਾਂ ਇੰਝ ਵੀ ਕਹਿੰਦੇ ਹਨ ਕਿ ਮਰਦ ਹੋ ਕੇ ਰੋਂਦਾ ਹੈਂ। ਹੱਦ ਹੋ ਗਈ, ਪੱਥਰ ਥੋੜੀ ਹੈ, ਦਿਲ ਹੈ। ਭਾਵਨਾ ਤੋਂ ਹੀਣਾ ਮਨੁੱਖ ਹੈ ਤੇ ਭਾਵੇਂ ਪਾਠ ਵੀ ਕਰਦਾ ਪਿਆ ਹੋਵੇ, ਗੁਰਦੁਆਰੇ ਵੀ ਆਉਂਦਾ ਹੋਵੇ, ਹੋ ਸਕਦਾ ਹੈ ਨਾਸਤਿਕ ਹੀ ਹੋ ਜਾਏ।

ਭਾਈ ਨੰਦ ਲਾਲ ਕਹਿੰਦੇ ਹਨ, ਸਿਰਫ਼ ਤੇਰੇ ਮਿਲਣ ਦੀ ਚਾਹਤ ਨੇ ਮੈਨੂੰ ਮਨੁੱਖ ਬਣਾਇਆ ਹੈ, ਨਹੀਂ ਤਾਂ ਇਥੇ ਆਉਣ ਦੀ ਕੋਈ ਲੋੜ ਨਹੀਂ ਸੀ। ਇਸ ਜਨਮ ਦੀ ਕੋਈ ਲੋੜ ਨਹੀਂ ਸੀ। ਧਨ ਦਾ ਭਗਤ ਸਾਰੀ ਦੁਨੀਆਂ ਵਿੱਚ ਹੈ। ਪਰਿਵਾਰ ਦੇ ਭਗਤ ਸਾਰੇ ਹੀ ਹਨ, ਪ੍ਰਭੂ ਦਾ ਭਗਤ ਕੋਈ ਕਰੋੜਾਂ ਵਿਚੋਂ ਇੱਕ ਹੈ। ਜਿਨ੍ਹਾਂ ਨੂੰ ਅਸੀਂ ਬੜਾ ਪ੍ਰੇਮੀ ਤੇ ਭਗਤ ਕਹਿੰਦੇ ਹਾਂ, ਅਸਲ ਵਿੱਚ ਇਹ ਵੀ ਪਰਿਵਾਰ ਦੇ ਭਗਤ ਹੁੰਦੇ ਹਨ, ਕਾਰੋਬਾਰ ਦੇ ਭਗਤ ਹੁੰਦੇ ਹਨ, ਧਨ-ਸੰਪਦਾ ਦੇ ਭਗਤ ਹੁੰਦੇ ਹਨ, ਇਹ ਧਨ ਦੀ ਖ਼ਾਤਰ ਧਰਮ ਵੀ ਛੱਡ ਸਕਦੇ ਹਨ। ਜੋ ਪ੍ਰਮਾਤਮਾ ਦੇ ਭਗਤ ਹਨ, ਉਹ ਹਿਰਦੇ ਨੂੰ ਅੱਗੇ ਕਰਦੇ ਹਨ। ਭਾਵਨਾ ਨੂੰ ਅੱਗੇ ਕਰਦੇ ਹਨ, ਭਰੋਸੇ ਨੂੰ ਅੱਗੇ ਕਰਦੇ ਹਨ, ਉਹ ਪ੍ਰਮਾਤਮਾ ਦੇ ਪ੍ਰਤੀ ਤਰਕ ਨੂੰ ਅੱਗੇ ਨਹੀਂ ਕਰਦੇ। ਅਜਿਹਾ ਭਗਤ ਜਿਸਦੇ ਅੰਦਰ ਭਾਵਨਾ ਉਜਾਗਰ ਹੋ ਗਈ ਹੈ, ਫਿਰ ਉਸਦੇ ਅੰਦਰੋਂ ਗਿਆਨ ਵਿਚਾਰ ਇਸ ਤਰ੍ਹਾਂ ਨਿਕਲਦੇ ਹਨ ਜਿਵੇਂ ਪਹਾੜਾਂ ਦੇ ਸੀਨੇ ਚੀਰ ਕੇ ਝਰਨੇ ਨਿਕਲਦੇ ਹਨ।

ਦੂਸਰੇ, ਪੜ੍ਹ ਪੜ੍ਹ ਕੇ, ਸੋਚ ਸੋਚ ਕੇ ਗਿਆਨ ਇਕੱਠਾ ਕੀਤਾ ਹੈ। ਇਹ ਛੱਪੜੀ ਦਾ ਪਾਣੀ ਹੈ। ਸਮਾਂ ਪਾ ਕੇ ਗੰਦਾ ਵੀ ਹੋ ਜਾਂਦਾ ਹੈ। ਫਿਰ ਬਦਬੂ ਵੀ ਆਉਣ ਲੱਗ ਪੈਂਦੀ ਹੈ।

ਬਹੁਤ ਸਾਰੇ ਸਿੱਖ ਲੇਖਕਾਂ ਦੇ ਲੇਖ 'ਚੋਂ ਸੜਾਂਦ ਆ ਰਹੀ ਹੈ। ਗੁਰਸਿੱਖੀ 'ਤੇ ਤਰਕ, ਗੁਰਮਤਿ 'ਤੇ ਤਰਕ, ਰਹਿਣੀ ਬਹਿਣੀ 'ਤੇ ਤਰਕ , ਬਦਬੂ ਆਉਣ ਲੱਗ ਪਈ ਹੈ। ਦੋਵੇਂ ਹੀ ਜਲ ਹਨ, ਇੱਕ ਸਦਾ ਨਿਰਮਲ ਰਹਿੰਦਾ ਹੈ, ਇੱਕ ਸਮਾਂ ਪਾ ਕੇ ਮੈਲਾ ਹੋ ਜਾਂਦਾ ਹੈ। ਅਜਿਹੇ ਜੋ ਭਗਤ ਹਨ, ਹਿਰਦੇ ਉਹਨਾਂ ਦੇ ਪਾਵਨ-ਪਵਿੱਤਰ ਹੋ ਜਾਂਦੇ ਹਨ। ਪ੍ਰਮਾਤਮਾ ਉਹਨਾਂ ਦੇ ਅੰਗ -ਸੰਗ ਹੁੰਦਾ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਅਜਿਹੇ ਭਗਤਾਂ ਦੀ ਮਹਿਮਾ ਸਾਡੇ ਸਾਹਮਣੇ ਰੱਖਦੇ ਹਨ। ਆਪ ਅੱਖਰੀ ਅਰਥ ਸਰਵਨ ਕਰੋ।

ਸੋਰਠਿ ਮਹਲਾ ੩ ਘਰੁ ੧ ਤਿਤੁਕੀ ੴ ਸਤਿਗੁਰ ਪ੍ਰਸਾਦਿ॥

ਇਸਦੇ ਉੱਪਰ ਮੰਗਲਾ ਚਰਨ ਵੀ ਹੈ। ਉਹ ਵਾਹਿਦ ਸ਼ਕਤੀ ਇੱਕ ਹੈ ਜੋ ਓਅੰਕਾਰ ਹੈ, ਜਿਸ ਤੋਂ ਇਹ ਸਾਰਾ ਪਸਾਰਾ ਹੋਇਆ ਹੈ। ਇੱਕ ਤੋਂ ਉੱਤਪਤੀ ਹੋ ਰਹੀ ਹੈ, ਪਾਲਣਾ ਹੋ ਰਹੀ ਹੈ ਤੇ ਨਾਸ਼ ਵੀ ਹੋ ਰਿਹਾ ਹੈ। ਉਹ ਸਤਿ ਸੁਰਪ ਅਤੇ ਕ੍ਰਿਪਾ ਸਰੂਪ ਹੈ। ਬਖ਼ਸ਼ਿਸ਼ ਹੈ, ਪ੍ਰਸਾਦਿ ਹੈ।

*ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥*

ਆਦਿ ਕਾਲ ਤੋਂ ਤੂੰ ਹਮੇਸ਼ਾ ਭਗਤਾਂ ਦੀ ਲੱਜਾ ਰੱਖਦਾ ਆਇਆ ਹੈਂ। ਹਰ ਸਮੇਂ ਉਹਨਾਂ ਦਾ ਸਹਾਰਾ ਬਣਿਆ ਰਹਿੰਦਾ ਹੈਂ। ਜਿਸਦੇ ਵਿੱਚ ਉਹਨਾਂ ਨੂੰ ਲਾਭ ਹੁੰਦਾ ਹੈ, ਉਹਨਾਂ ਦੀ ਵਡਿਆਈ ਹੁੰਦੀ ਹੈ। ਤੂੰ ਅਜਿਹੇ ਅਜਿਹੇ ਕਰੱਤਬ ਕਰਦਾ ਰਹਿੰਦਾ ਹੈਂ, ਹਰ ਸਮੇਂ ਸਹਾਇਕ ਤੇ ਮਦਦਗਾਰ ਹੋ ਕੇ ਨਾਲ ਚੱਲਦਾ ਹੈਂ।

*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ*
*ਹਰਣਾਖਸੁ ਮਾਰਿ ਪਚਾਇਆ॥*

ਹੇ ਹਰੀ! ਜਦੋਂ ਮੌਕਾ ਆਇਆ, ਤੂੰ ਪ੍ਰਹਿਲਾਦ ਦੀ ਲੱਜਾ ਰੱਖ ਲਈ ਅਤੇ ਦੁਸ਼ਟ ਹਰਣਾਖਸ਼ ਨੂੰ ਮਾਰ ਮੁਕਾਇਆ। ਸਮੇਂ ਸਿਰ ਤੂੰ ਬਹੁੜਦਾ ਹੈਂ।

*ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥ ੧॥*

ਪਰ ਜੋ ਗੁਰਮੁਖ ਹੈ ਉਹਨਾਂ ਨੂੰ ਪੂਰਾ ਭਰੋਸਾ ਹੈ ਤੇਰੇ 'ਤੇ। ਉਹ ਤਾਂ ਭਾਵਨਾ ਨਾਲ ਭਰੇ ਪਏ ਹਨ, ਉਹਨਾਂ ਦਾ ਭਰੋਸਾ ਨਹੀਂ ਡੋਲਦਾ। ਛੋਟੀਆਂ ਛੋਟੀਆਂ ਗੱਲਾਂ 'ਤੇ ਲੋਕਾਂ ਦੇ ਭਰੋਸੇ ਡੋਲ ਜਾਂਦੇ ਹਨ ਕਿ ਰੱਬ ਹੈ ਕਿ ਨਹੀਂ।

*ਹਰਿ ਜੀ ਏਹ ਤੇਰੀ ਵਡਿਆਈ॥*

ਇਹ ਤੇਰੀ ਮਹਿਮਾ ਹੈ। ਕੀ?



*ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ॥ ਰਹਾਉ॥*

ਹੇ ਪ੍ਰਭੂ! ਇਹ ਤਾਂ ਤੇਰੀ ਵਡਿਆਈ ਹੈ, ਭਗਤਾਂ ਦੀ ਲੱਜਾ ਤੂੰ ਰੱਖਦਾ ਹੈਂ। ਭਗਤਾਂ ਦੇ ਸਿਰ 'ਤੇ ਤੂੰ ਮੇਹਰ ਕਰ।

*ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥*

ਭਾਵਨਾ ਨਾਲ ਭਰੇ ਹੋਏ ਹਿਰਦੇ ਇੰਨੇ ਉੱਚੇ ਹੋ ਜਾਂਦੇ ਹਨ ਕਿ ਇਹਨਾਂ ਨੂੰ ਮੌਤ ਦਾ ਕੋਈ ਡਰ ਨਹੀਂ ਰਹਿੰਦਾ। ਉਹਨਾਂ ਦੇ ਉੱਪਰ ਕਾਲ ਪ੍ਰਭਾਵ ਨਹੀਂ ਪਾਉਂਦਾ। ਅਜਿਹੇ ਮਨੁੱਖ ਗੁਰੂ ਦੇ ਨਾਲ ਚੱਲਦੇ ਹਨ, ਭਰੋਸਾ ਉਹਨਾਂ ਦਾ ਬਣਿਆ ਰਹਿੰਦਾ ਹੈ।

*ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥*

ਕੇਵਲ ਪ੍ਰਭੂ ਦਾ ਨਾਮ ਹੀ ਉਹਨਾਂ ਦੇ ਹਿਰਦੇ ਵਿੱਚ ਹੁੰਦਾ ਹੈ, ਉਸੇ ਨੂੰ ਜੱਪਦੇ ਹਨ ਅਤੇ ਜੱਪ ਜੱਪ ਕੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ।

*ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥ ੨॥*

ਗੁਰੂ ਨੂੰ ਮੁੱਖ ਰੱਖ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕੀਤਾ ਹੈ ਭਗਤ ਜਨਾਂ ਨੇ। ਤਮਾਮ ਰਿੱਧੀਆਂ ਸਿੱਧੀਆਂ ਉਹਨਾਂ ਦੇ ਚਰਨਾਂ ਦੀਆਂ ਦਾਸੀਆਂ ਹਨ। ਭਾਵ ਪਤਾ ਨਹੀਂ ਕਿੰਨੀ ਤਰ੍ਹਾਂ ਦੀਆਂ ਕਲਾਂ ਉਹਨਾਂ ਦੇ ਅੰਦਰ ਆ ਕੇ ਵੱਸ ਜਾਂਦੀਆਂ ਹਨ।

*ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥*

ਇੰਨਾ ਪ੍ਰਬਲ ਜ਼ਮਾਨੇ ਦਾ ਲੋਭ ਹੈ, ਆਪਣੀ ਵਿਚਾਰ ਨੂੰ ਜੋ ਮੁੱਖ ਰੱਖਦਾ ਹੈ, ਉਸਦਾ ਭਰੋਸਾ ਨਹੀਂ ਬੱਝਦਾ ਗੁਰੂ 'ਤੇ ਅਤੇ ਬਾਰ ਬਾਰ ਡੋਲਦਾ ਹੈ।

*ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥*

ਨਾ ਗੁਰੂ ਨੂੰ ਮੱਖ ਰੱਖਿਆ, ਨਾ ਸ਼ਬਦ ਨਾਲ ਆਪਣੇ ਹਿਰਦੇ ਨੂੰ ਵਿੰਨ੍ਹਿਆ, ਨਾ ਪ੍ਰਭੂ ਦਾ ਨਾਮ ਜੱਪਿਆ, ਨਾ ਅੰਦਰ ਭਾਵਨਾ ਨੂੰ ਥਾਂ ਦਿੱਤੀ।

*ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥ ੩॥*

ਹਿਰਦੇ ਵਿੱਚ ਕਪਟ ਹੈ, ਹਿਰਦੇ ਵਿੱਚ ਕੂੜ ਹੈ, ਹਿਰਦੇ ਵਿੱਚ ਛੱਲ ਹੈ। ਭਾਵਨਾ ਤੋਂ ਹੀਣਾ ਦਾਰਸ਼ਨਿਕ, ਫ਼ਿਲੌਸਫਰ, ਚਿੰਤਕ, ਗਿਆਨੀ ਕਪਟੀ ਹੋ ਜਾਏਗਾ। ਇਹਨਾਂ ਲੋਕਾਂ ਕਰਕੇ ਨੁਕਸਾਨ ਬੜਾ ਹੁੰਦਾ ਹੈ। ਪਰ ਇੱਕ ਦਿਨ ਇਹਨਾਂ ਦਾ ਪਾਜ ਲਹਿ ਜਾਂਦਾ ਹੈ। ਇੱਕ ਦਿਨ ਇਹਨਾਂ ਦੀ ਅਸਲੀਅਤ ਉਜਾਗਰ ਹੋ ਜਾਂਦੀ ਹੈ।

*ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ॥*

ਭਗਤਾਂ ਦੇ ਅੰਦਰ ਤੂੰ ਆਪ ਬੈਠਾ ਹੁੰਦਾ ਹੈਂ। ਭਗਤੀ ਕਰ ਕਰ ਕੇ ਭਗਤਾਂ ਨੇ ਇਹ ਸਮਝ

ਲਿਆ ਹੈ ਕਿ ਤੂੰ ਸਦਾ ਸਾਡੇ ਨਾਲ ਹੈਂ।

*ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ॥*

ਇਹ ਸਾਰਾ ਸੰਸਾਰ, ਇਹ ਸਾਰੀ ਮਾਇਆ ਹੇ ਪ੍ਰਭੂ! ਤੇਰੀ ਕੀਤੀ ਹੋਈ ਹੈ। ਤੂੰ ਇਸਦੇ ਵਿੱਚ ਆਪ ਹੀ ਪੂਰਿਆ ਹੋਇਆ ਹੈਂ ਤੇ ਵਿਧੀ ਵਿਧਾਨ ਦਾ ਕਰਤਾ ਤੂੰ ਆਪ ਹੀ ਹੈਂ।

*ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ॥ ੪॥*

ਜਿਸਨੇ ਗੁਰੂ ਦੇ ਸ਼ਬਦ ਨੂੰ ਜੱਪਿਆ ਹੈ ਤੇ ਜਾਣਿਆ ਹੈ, ਉਸਨੇ ਮਨ ਦੀਆਂ ਕਾਮਨਾਵਾਂ ਨੂੰ ਮਨ ਵਿੱਚ ਹੀ ਮਾਰ ਦਿੱਤਾ ਹੈ। ਗੁਰੂ ਦੇ ਸ਼ਬਦ ਦੁਆਰਾ ਸੱਚ ਦੀ ਅਸਲੀਅਤ ਦੇਖ ਲਈ ਹੈ ਅਤੇ ਭਾਵਨਾ ਨੂੰ ਉਜਾਗਰ ਕਰ ਲਿਆ ਹੈ।

*ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*

ਜਿਨ੍ਹਾਂ ਦੇ ਅੰਦਰ ਪਿਆਰ ਹੁੰਦਾ ਹੈ ਹਰੀ ਨਾਮ ਦਾ, ਕਈ ਵਾਰੀ ਉਹਨਾਂ ਨੂੰ ਪਤਾ ਹੀ ਨਹੀਂ ਹੁੰਦਾ ਤੇ ਅਚਾਨਕ ਉਹਨਾਂ ਦੇ ਕੰਮ ਹੋ ਜਾਂਦੇ ਹਨ। ਪ੍ਰਮਾਤਮਾ ਉਹਨਾਂ ਨੂੰ ਅਚਿੰਤ ਕਰ ਦਿੰਦਾ ਹੈ।

*ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥*

ਗੁਰੂ ਦੀ ਕ੍ਰਿਪਾ ਦੁਆਰਾ ਭਾਵਨਾ ਤੇ ਪ੍ਰਭੂ ਦਾ ਨਾਮ ਸਦਾ ਉਹਨਾਂ ਦੇ ਮਨ ਵਿੱਚ ਵੱਸਦਾ ਹੈ ਪਰ ਉਹ ਪ੍ਰਭੂ ਦਾ ਨਾਮ ਉਹਨਾਂ ਦੇ ਸਾਰੇ ਕੰਮ ਸਵਾਰਦਾ ਹੈ।

*ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥ ੫॥*

ਜਿਨ੍ਹਾਂ ਦਾ ਰੱਖਵਾਲਾ ਪ੍ਰਮਾਤਮਾ ਆਪ ਹੈ, ਜੋ ਭਾਵਨਾ ਨਾਲ ਭਰੇ ਹੋਏ ਹਨ, ਜਿਹੜੇ ਉਹਨਾਂ ਦੀ ਰੀਸ ਕਰਦੇ ਹਨ, ਉਹ ਫਿਰ ਦੁੱਖੀ ਹੰਦੇ ਹਨ।

*ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ*
*ਮਨਮੁਖਿ ਭਉਕਿ ਮੁਏ ਬਿਲਲਾਈ॥*

ਬਿਨਾਂ ਗੁਰੂ ਦੀ ਸੇਵਾ, ਬਿਨਾਂ ਗੁਰਮੁਖ ਹੋਏ ਅੱਜ ਤੱਕ ਕਿਸੇ ਨੂੰ ਉਹ ਅਵਸਥਾ ਆਨੰਦਮਈ ਪ੍ਰਾਪਤ ਨਹੀਂ ਹੋਈ। ਮਨ ਦੇ ਅਧੀਨ ਚੱਲਣ ਵਾਲੇ ਮਨੁੱਖ ਤਾਂ ਭੌਂਕਦੇ ਹੀ ਰਹਿ ਜਾਂਦੇ ਹਨ, ਪ੍ਰਾਪਤ ਉਹਨਾਂ ਨੂੰ ਕੁਝ ਨਹੀਂ ਹੁੰਦਾ।

*ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ॥*

ਦੁੱਖ ਵਿਚੋਂ ਹੋਰ ਦੁੱਖ ਪੈਦਾ ਹੁੰਦੇ ਰਹਿੰਦੇ ਹਨ, ਜਨਮ ਤੋਂ ਮਰਨ, ਫਿਰ ਜਨਮ ਮਰਨ, ਇਸ ਤਰ੍ਹਾਂ ਦੁੱਖਾਂ 'ਚੋਂ ਹੋਰ ਦੁੱਖ ਪੈਦਾ ਹੁੰਦੇ ਰਹਿੰਦੇ ਹਨ।

*ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ॥ ੬॥*



ਜੋ ਗੁਰੂ ਨੂੰ ਮੁੱਖ ਰੱਖਦਾ ਹੈ, ਅਡੋਲ ਅਵਸਥਾ ਵਿੱਚ ਪ੍ਰਭੂ ਦਾ ਨਾਮ ਜੱਪਦਾ ਹੈ ਤੇ ਪ੍ਰਭੂ ਦੇ ਨਾਮ ਦਾ ਅੰਮ੍ਰਿਤ-ਪਾਨ ਕਰਦਾ ਹੈ।

*ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ*
*ਜੇ ਅਨੇਕ ਕਰਮ ਕਰੈ ਅਧਿਕਾਈ॥*

ਅਨੇਕਾਂ ਕਰਮ ਕਰੇ ਤੇ ਗੁਰੂ ਨੂੰ ਅੱਗੇ ਨਾ ਰੱਖੇ, ਉਹ ਗੁਰਮੱਖ ਨਹੀਂ ਹੈ। ਗੁਰੂ ਵਿੱਚ ਭਰੋਸਾ ਨਹੀਂ ਕਰਦਾ ਤਾਂ ਜੰਮਦਾ ਮਰਦਾ ਰਹੇਗਾ।

*ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ॥*

ਧਰਮ ਗ੍ਰੰਥਾਂ ਦਾ ਪਾਠ ਕਰਦਾ ਹੈ, ਵਿੱਦਿਆ ਹਾਸਿਲ ਕਰਦਾ ਹੈ, ਫਿਰ ਤਰਕ ਕਰਦਾ ਹੈ ਅਤੇ ਸਾਰੀ ਸ਼ਕਤੀ ਇਸਦੇ ਵਿੱਚ ਗਵਾਉਂਦਾ ਹੈ। ਅਜਿਹੇ ਮਨੁੱਖ ਹਰੀ ਨਾਮ ਨੂੰ ਜੱਪਦੇ ਹੀ ਨਹੀਂ। ਇਸ ਤਰ੍ਹਾਂ ਦੇ ਮਨੁੱਖ ਸ਼ਰਮਸਾਰ ਹੁੰਦੇ ਹਨ ਤੇ ਆਪਣੀ ਇੱਜ਼ਤ ਗਵਾ ਬੈਠਦੇ ਹਨ।

*ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ॥ ੭॥*

ਜੋ ਸੱਚਾ ਗੁਰੂ ਹੈ, ਜਿਸਦੇ ਬੋਲ ਸੱਚੇ ਹਨ, ਉਸਨੂੰ ਜੱਪਣ ਨਾਲ ਬੰਧਨ ਟੁੱਟਦੇ ਹਨ।

*ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ॥*

ਗੁਰੂ ਦੇ ਸ਼ਬਦ ਨੂੰ ਮਨ ਵਿੱਚ ਵਸਾ ਕੇ ਜਿਨ੍ਹਾਂ ਦੇ ਅੰਦਰ ਪ੍ਰਭੂ ਦਾ ਨਾਮ ਵੱਸ ਗਿਆ ਹੈ, ਉਹ ਪ੍ਰਮਾਤਮਾ ਦੇ ਦਰਬਾਰ ਵਿੱਚ ਸਚਿਆਰ ਹੁੰਦੇ ਹਨ, ਸਨਮਾਨਿਤ ਹੁੰਦੇ ਹਨ।

*ਓਨਾ ਦੀ ਸੋਭਾ ਜੁਗਿ ਜੁਗ ਹੋਈ ਕੋਇ ਨ ਮੇਟਣਹਾਰਾ॥*

ਭਗਤਾਂ ਦੀ ਸੋਭਾ ਹਰ ਜੁਗ ਵਿੱਚ ਹੁੰਦੀ ਹੈ, ਹਰ ਸਮੇਂ ਵਿੱਚ ਹੁੰਦੀ ਹੈ। ਦੁਨੀਆਂ ਦੀ ਕੋਈ ਤਾਕਤ ਉਹਨਾਂ ਨੂੰ ਮਿਟਾ ਨਹੀਂ ਸਕਦੀ।

*ਨਾਨਕ ਤਿਨ ਕੈ ਸਦ ਬਲਿਹਾਰੈ*
*ਜਿਨ ਹਰਿ ਰਾਖਿਆ ਉਰਿ ਧਾਰਾ॥ ੮॥ ੧॥*

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਨਾਨਕ ਸਦਾ ਉਹਨਾਂ ਤੋਂ ਕੁਰਬਾਣ ਜਾਂਦਾ ਹੈ, ਸਦਕੇ ਜਾਂਦਾ ਹੈ, ਜਿਨ੍ਹਾਂ ਨੇ ਹਰ ਸਮੇਂ ਹਿਰਦੇ ਵਿੱਚ ਭਾਵਨਾ ਨੂੰ ਰੱਖਿਆ ਹੈ ਤੇ ਪ੍ਰਭੂ ਨਾਲ ਪਿਆਰ ਕੀਤਾ ਹੈ। ਸਾਹਿਬ ਰਹਿਮਤ ਕਰਨ। ਭੁੱਲਾਂ ਚੁਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਮਨਮੁਖ ਤ੍ਰਿਸਨਾ ਭੁਖ ਨ ਜਾਇ

ਸਲੋਕੁ ਮ: ੩ ॥

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥*
*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ ॥*
*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥ ੧ ॥*
*ਮ: ੩ ॥ ਕਿਆ ਗਭਰੂ ਕਿਆ ਬਿਰਧਿ ਹੈ*
*ਮਨਮੁਖ ਤ੍ਰਿਸਨਾ ਭੁਖ ਨ ਜਾਇ ॥*
*ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥*
*ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥*
*ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ*
*ਜੋ ਨਾਮਿ ਰਹੇ ਲਿਵ ਲਾਇ ॥ ੨ ॥*
*ਪਉੜੀ ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥*
*ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥*
*ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥*
*ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥*
*ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥* Vol 4

(ਅੰਗ ੬੪੯)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਗੁਰੂ ਰੂਪ ਸਾਧਸੰਗਤਿ ਜੀਉ ! ਇਹ ਸਲੋਕ ਤੀਜੀ ਪਾਤਿਸ਼ਾਹੀ ਦਾ ਹੈ।

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ*



ਜੋ ਬ੍ਰਹਮ ਦਾ ਚਿੰਤਨ ਕਰਦਾ ਹੈ, ਜੋ ਆਪਣੇ ਵਿਚਾਰਾਂ ਵਿਚ ਬ੍ਰਹਮ ਨੂੰ ਲਿਆਉਂਦਾ ਹੈ, ਜੋ ਆਪਣੀਆਂ ਯਾਦਾਂ ਵਿਚ ਬ੍ਰਹਮ ਨੂੰ ਲਿਆਉਂਦਾ ਹੈ, ਉਸਨੂੰ ਕਹਿੰਦੇ ਹਨ ਬ੍ਰਹਮੁ ਬਿੰਦੈ। ਉਸਦੀ ਮੱਤ ਬ੍ਰਹਮ ਵਰਗੀ ਹੋ ਜਾਂਦੀ ਹੈ। ਉਸਦੇ ਕੋਲ ਫਿਰ ਬ੍ਰਹਮ ਦੀ ਮੱਤ ਹੁੰਦੀ ਹੈ। ਉਹੀ ਫਿਰ ਬ੍ਰਾਹਮਣ ਹੈ। ਬ੍ਰਾਹਮਣ ਕਿਸੇ ਜਾਤ ਦਾ ਨਾਮ ਨਹੀਂ, ਜੋ ਬ੍ਰਹਮ ਦਾ ਚਿੰਤਨ ਕਰਦੇ ਹਨ ਉਹ ਬ੍ਰਾਹਮਣ ਹਨ। ਜੋ ਗੁਰ-ਸ਼ਬਦ ਦੀ ਵਿਚਾਰ ਕਰਦੇ ਹਨ ਅਤੇ ਵਿਚਾਰ ਦੇ ਮੁਤਾਬਿਕ ਜੀਉਂਦੇ ਹਨ, ਉਹੀ ਸਿੱਖ ਹਨ-

*ਸਿਖੀ ਸਿਖਿਆ ਗੁਰ ਵੀਚਾਰਿ ॥*

(ਅੰਗ ੪੬੫)

ਸ਼ਬਦ ਦੀ ਵਿਚਾਰ ਨਹੀਂ ਕਰਦਾ, ਵਿਚਾਰ ਦੇ ਮੁਤਾਬਿਕ ਜੀਅ ਨਹੀਂ ਰਿਹਾ, ਇਹ ਸਿੱਖ ਦਿਖਾਈ ਦੇ ਰਿਹਾ ਹੈ, ਪਰ ਸਿੱਖ ਹੈ ਨਹੀਂ। ਬ੍ਰਹਮ ਦਾ ਚਿੰਤਨ ਨਹੀਂ ਕਰ ਰਿਹਾ, ਬ੍ਰਹਮ ਬਾਰੇ ਸੋਚਦਾ ਨਹੀਂ, ਬ੍ਰਹਮ ਉਸਦੇ ਵਿਚਾਰਾਂ ਵਿਚ ਨਹੀਂ, ਇਹ ਬ੍ਰਾਹਮਣ ਦਿਖਾਈ ਦੇ ਰਿਹਾ ਹੈ, ਬ੍ਰਾਹਮਣ ਨਹੀਂ ਹੈ।

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥*

(ਅੰਗ ੩੨੪)

ਇਹ ਅਵਸਥਾ ਬਣਦੀ ਹੈ ਇਕ ਸ਼ਬਦ ਵਿਚ। ਕਿਉਂਕਿ ਸੁਰਤ ਨੂੰ ਇਕ ਹੋਣ ਲਈ ਅੱਗੋਂ ਧੁੰਨ ਇਕ ਚਾਹੀਦੀ ਹੈ। ਭਿੰਨ ਭਿੰਨ ਧੁੰਨਾਂ ਹੋਣ ਤਾਂ ਸੁਰਤ ਦਾ ਇਕ ਹੋਣਾ ਕਠਿਨ ਹੋ ਜਾਂਦਾ ਹੈ। ਇਸ ਲਈ ਸਾਰੇ ਧਰਮਾਂ ਨੇ ਇਕ ਧੁੰਨ ਪੈਦਾ ਹੋਵੇ, ਅਜਿਹਾ ਸ਼ਬਦ ਚੁਣਿਆ ਅੱਲਾਹ ਹੂ, ਓਮ, ਰਾਮ, ਓਅੰਕਾਰ, ਵਾਹਿਗੁਰੂ ਇਕ ਧੁੰਨ ਹੈ। ਇਕ ਧੁੰਨ ਸੁਰਤ ਨੂੰ ਇਕ ਕਰ ਸਕਦੀ ਹੈ।

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥*
*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥*

ਜੋ ਸ਼ਬਦ ਨਾਲ ਸੁਰਤ ਨੂੰ ਜੋੜਦਾ ਹੈ, ਹਰ ਸਮੇਂ ਸ਼ਬਦ ਨੂੰ ਹਿਰਦੇ ਵਿਚ ਵਸਾਉਂਦਾ ਹੈ, ਫਿਰ ਨੌਂ ਨਿੱਧੀਆਂ ਤੇ ਅਠਾਰਾਂ ਸਿੱਧੀਆਂ ਉਸਦੇ ਪਿੱਛੇ ਚੱਲ ਪੈਂਦੀਆਂ ਹਨ। ਨੌਂ ਖ਼ਜ਼ਾਨੇ ਨੀਲਮ ਹੈ, ਪੰਨਾ ਹੈ, ਰਤਨ ਹੈ, ਜਵਾਹਰ ਹੈ, ਪੁਖਰਾਜ ਹੈ, ਮੂੰਗਾ ਹੈ, ਲਾਲ ਹੈ, ਸੋਨਾ ਹੈ, ਚਾਂਦੀ ਹੈ ਆਦਿ ਮਿਲਾ ਕੇ ਨੌਂ ਖ਼ਜ਼ਾਨੇ ਮੰਨਦੇ ਹਨ। ਅਠਾਰਾਂ ਸਿੱਧੀਆਂ ਇਹ ਲੰਮੀਆਂ ਚੌੜੀਆਂ ਬਰਕਤਾਂ ਸੂਖਸ਼ਮ ਹੋ ਜਾਣਾ, ਲਗਮਾ ਬਹੁਤ ਅਸਥੂਲ ਹੋ ਜਾਣਾ, ਗੁਪਤ ਹੋ ਜਾਣਾ, ਪ੍ਰਗਟ ਹੋ ਜਾਣਾ, ਦੂਜੇ ਦੇ ਸਰੀਰ ਵਿਚ ਪ੍ਰਵੇਸ਼ ਹੋ ਜਾਣਾ, ਦੂਜੇ ਦੇ ਵਿਚਾਰਾਂ ਨੂੰ ਜਾਣ ਲੈਣਾ, ਸੂਖਸ਼ਮ ਅਣੂ ਜਿੰਨਾ ਹੋ ਕੇ ਖੰਡਾਂ-ਬ੍ਰਹਿਮੰਡਾਂ ਦਾ ਭਰਮਣ ਕਰਨਾ ਜਿਸਦਾ ਜ਼ਿਕਰ ਗਾਥਾ

ਵਿਚ ਵੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਕੀਤਾ ਹੈ-

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*

(ਅੰਗ ੧੩੬੦)

ਪ੍ਰਮਾਣੂ ਜਿੰਨਾ ਬਾਰੀਕ ਹੋ ਕੇ ਜਿਸਦਾ ਮਤਲਬ ਮਨੁੱਖ ਹੋ ਸਕਦਾ ਹੈ ਅਤੇ ਖੰਡਾਂ-ਬ੍ਰਹਿਮੰਡਾਂ ਦਾ ਭਰਮਨ ਕਰੇ। ਰਵਿਦਾਸ ਅਜਿਹਾ ਕਹਿੰਦੇ ਹਨ-

*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ॥*

(ਅੰਗ ੩੪੫)

ਅਸੀਂ ਹੁਣ ਜਿੱਥੇ ਜਾਣਾ ਹੈ, ਸਾਨੂੰ ਰੋਕ ਟੋਕ ਨਹੀਂ, ਸਭ ਮਹਿਰਮ ਹਨ। ਮਹਿਰਮ ਸਭ ਆਪਣੇ ਹਨ, ਹਮਦਰਦ ਹਨ। ਇਹ ਜਿਹੜਾ ਆਪ ਪੜ੍ਹਦੇ ਹੋ-

*ਤਰਸੁ ਪਇਆ ਮਿਹਰਾਮਤਿ ਹੋਈ॥*

(ਅੰਗ ੧੪੨੯)

ਪ੍ਰਭੂ ਨੇ ਤਰਸ ਖਾਧਾ, ਸਾਡਾ ਆਪਣਾ ਬਣ ਗਿਆ। ਹੁਣ ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਪ੍ਰਭੂ ਮੇਰਾ ਹੈ। ਉਹ ਸਾਡੇ ਦੁੱਖ ਸੁੱਖ ਦਰਦ ਨੂੰ ਵੰਡਾਉਣ ਵਾਲਾ ਹੋ ਗਿਆ ਹੈ। ਰਵਿਦਾਸ ਕਹਿੰਦੇ ਹਨ ਸਾਰੀ ਕਾਇਨਾਤ ਮੇਰੀ ਮਹਿਰਮ ਹੋ ਗਈ ਹੈ। ਕਿਸੇ ਥਾਂ 'ਤੇ ਮੈਨੂੰ ਕੋਈ ਰੁਕਾਵਟ ਨਹੀਂ। ਮੈਂ ਕਿਤੇ ਵੀ ਜਾ ਸਕਦਾ ਹਾਂ। ਕਿਉਂ ਨਹੀਂ ਕੋਈ ਰੁਕਾਵਟ ? ਨਾਮ ਜੱਪਦਿਆਂ ਇਕ ਬਰਕਤ ਮਿਲ ਜਾਂਦੀ ਹੈ। ਕਿਹੜੀ?

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*

ਚੰਦਰਮਾ ਤੱਕ ਜਦੋਂ ਅਮਰੀਕਾ ਤੇ ਰੂਸ ਦੇ ਬੰਦੇ ਪਹੁੰਚੇ ਤਾਂ ਘੱਟ ਤੋਂ ਘੱਟ 20-25 ਸਾਲਾਂ ਦੀ ਉਹਨਾਂ ਦੀ ਮਿਹਨਤ ਸੀ। ਸੈਂਕੜੇ ਸਾਇੰਟਿਸਟ ਜੁੜੇ ਰਹੇ, ਸੈਂਕੜੇ ਇੰਜੀਨੀਅਰ ਮਿਹਨਤ ਕਰਦੇ ਰਹੇ, ਹਜ਼ਾਰਾਂ ਮਨੁੱਖਾਂ ਦੀ ਪਿੱਛੇ ਲੇਬਰ ਲੱਗੀ ਤੇ ਅਰਬਾਂ ਖਰਬਾਂ ਡਾਲਰ ਖ਼ਰਚ ਹੋਏ ਤਾਂ ਕਿਤੇ ਮਨੁੱਖ ਲੰਮੀ ਯਾਤਰਾ ਕਰਕੇ ਚੰਦਰਮਾ 'ਤੇ ਪਹੁੰਚਿਆ। ਮਹਾਰਾਜ ਕਹਿੰਦੇ ਹਨ ਕਿ ਖੰਡਾਂ-ਬ੍ਰਹਿਮੰਡਾਂ ਦਾ ਭਰਮਨ ਕਰਕੇ ਆਵੇ, ਅਣੂ ਜਿੰਨਾ ਬਾਰੀਕ ਹੋ ਕੇ, ਇਹ ਸਭ ਕੁਝ ਕਿੰਨੀ ਦੇਰ ਵਿਚ ਕਰੇ-

*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ॥*

(ਅੰਗ ੧੩੬੦)

ਭਰਮਨ ਕਰੇ। ਅੱਖ ਦੀ ਪਲਕ ਝੰਮਕਣ ਜਿੰਨੀ ਦੇਰ 'ਚ ਥੱਲੇ ਤੋਂ ਉੱਪਰ ਹੁੰਦੀ ਹੈ। ਇਕ ਸੈਕਿੰਡ ਵਿਚ ਇਹ ਸਾਰਾ ਭਰਮਨ ਕਰੇ। ਮਹਾਰਾਜ ਕਹਿੰਦੇ ਹਨ ਜਿਸਦੇ ਕੋਲ ਬ੍ਰਹਮ



ਵਰਗੀ ਮੱਤ ਹੋ ਗਈ, ਜਿਸਦੀ ਸੁਰਤ ਇਕ ਸ਼ਬਦ ਵਿਚ ਜੁੜ ਗਈ ਹੈ, ਜੋ ਬ੍ਰਹਮ ਦਾ ਚਿੰਤਨ ਕਰਦਾ ਹੈ, ਨੌਂ ਖ਼ਜ਼ਾਨੇ ਤੇ ਅਠਾਰਾਂ ਸਿੱਧੀਆਂ ਉਸਦੇ ਪਿੱਛੇ ਭਰਮਨ ਕਰਦੀਆਂ ਹਨ, ਉਸ ਦੀਆਂ ਦਾਸੀਆਂ ਬਣ ਜਾਂਦੀਆਂ ਹਨ।

ਭਿਰਗੂ ਕਹਿੰਦਾ ਹੈ ਜਿਸਦੇ ਕੋਲ ਇਸ ਤਰ੍ਹਾਂ ਦੀਆਂ ਸਿੱਧੀਆਂ ਹੋਣ, ਜੋ ਇਸ ਤਰ੍ਹਾਂ ਦੇ ਨੌਂ ਪ੍ਰਕਾਰ ਦੇ ਖ਼ਜ਼ਾਨਿਆਂ ਦਾ ਮਾਲਕ ਹੋਵੇ, ਫਿਰ ਉਸਦੀ ਪ੍ਰਕਿਰਤੀ ਇਕ ਪਹਿਚਾਣ ਬਣਾਉਂਦੀ ਹੈ, ਕੀ ? ਹੱਥ ਦੇ ਵਿਚ ਜਾਂ ਪੈਰ ਦੇ ਵਿਚ ਪਦਮ ਬਣ ਜਾਂਦਾ ਹੈ। ਉਸ ਦੀਆਂ ਰੇਖਾਵਾਂ ਪਦਮ ਵਰਗੀਆਂ ਹੋ ਜਾਂਦੀਆਂ ਹਨ। ਪਦਮ ਕਹਿੰਦੇ ਹਨ ਕਮਲ ਨੂੰ। ਕਮਲ ਦੇ ਮੈਂ ਅਠਾਰ੍ਹਾਂ ਨਾਮ ਪੜ੍ਹੇ ਹਨ। ਕਮਲ ਨੂੰ ਸੋਰਬ, ਕੰਜ, ਪੰਕਜ, ਬਾਰਜ, ਕਮਲ, ਪਦਮ, ਸਾਰਿੰਗ ਵੀ ਕਹਿੰਦੇ ਹਨ। ਸਾਡੇ ਦੇਸ਼ ਵਿਚ ਕਮਲ ਫੁੱਲ ਧਰਮ ਦਾ ਪ੍ਰਤੀਕ ਹੈ। ਤਮਾਮ ਗੁਰਦੁਆਰਿਆਂ ਅਤੇ ਮੰਦਿਰਾਂ ਦੇ ਗੁੰਬਦ ਕਮਲ ਵਰਗੇ ਬਣਾਏ ਜਾਂਦੇ ਹਨ। ਥਾਈਲੈਂਡ ਵਿਚ ਬੋਧ ਭਿਖਸ਼ੂ ਜਦੋਂ ਅੰਮ੍ਰਿਤ ਵੇਲੇ ਭਿਖਸ਼ਾ ਮੰਗਣ ਲਈ ਚੱਲਦੇ ਹਨ ਤਾਂ ਉਨ੍ਹਾਂ ਦੇ ਹੱਥ ਵਿਚ ਕਮਲ ਦਾ ਫੁੱਲ ਹੁੰਦਾ ਹੈ। ਮਹਾਤਮਾ ਬੁੱਧ ਦੀ ਸਿਖਸ਼ਾ ਸੀ ਕਿ ਉਪਦੇਸ਼ ਹਰ ਸਮੇਂ ਲਉ ਕਮਲ ਤੋਂ। ਭਿਖਸ਼ਾ ਮੰਗਣ ਜਾ ਰਹੇ ਹੋ, ਡੁੱਬ ਨਾ ਜਾਇਉ, ਜਿਵੇਂ ਕਮਲ ਡੁੱਬਦਾ ਨਹੀਂ ਹੈ।

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*

(ਅੰਗ ੯੩੮)

ਕਿਵੇਂ ਰਹਿਣਾ ਹੈ ਸੰਸਾਰ ਵਿਚ? ਜਿਵੇਂ ਪਾਣੀ ਵਿਚ ਕਮਲ ਰਹਿੰਦਾ ਹੈ। ਪਰਿਵਾਰ ਵਿਚ ਡੁੱਬ ਨਹੀਂ ਜਾਣਾ। ਪਦਾਰਥਾਂ ਵਿਚ ਡੁੱਬ ਨਹੀਂ ਜਾਣਾ। ਪਦਾਰਥ ਥੋੜ੍ਹੇ ਹਨ, ਕੁਝ ਹੈ ਨਹੀਂ, ਡੁੱਬਣ ਦੀ ਗੱਲ ਨਹੀਂ, ਪਰ ਜਿਵੇਂ ਹੀ ਪਦਾਰਥ ਵੱਧਦੇ ਹਨ, ਮਨੁੱਖ ਡੁੱਬ ਜਾਂਦਾ ਹੈ। ਜਿਵੇਂ ਹੀ ਪਰਿਵਾਰਕ ਬਾਹੂਬਲ ਸ਼ਕਤੀ ਵੱਧਦੀ ਹੈ, ਮਨੁੱਖ ਡੁੱਬ ਜਾਂਦਾ ਹੈ। ਪਰ ਜਿਵੇਂ ਜਿਵੇਂ ਪਾਣੀ ਵੱਧਦਾ ਹੈ, ਕਮਲ ਨਹੀਂ ਡੁੱਬਦਾ। ਜਿਹੜਾ ਪਰਿਵਾਰ ਵਿਚ ਡੁੱਬਦਾ ਨਹੀਂ, ਪਦਾਰਥਾਂ ਵਿਚ ਡੁੱਬਦਾ ਨਹੀਂ, ਪ੍ਰਮਾਤਮਾ ਉਸਦੇ ਹੱਥ ਵਿਚ ਜਾਂ ਪੈਰਾਂ ਵਿਚ ਪਦਮ ਬਣਾ ਦਿੰਦਾ ਹੈ। ਇਸਦੇ ਕੁਝ ਗ੍ਰੰਥਾਂ ਵਿਚ ਇਤਿਹਾਸਕ ਸਬੂਤ ਵੀ ਹਨ। ਭਾਈ ਗੁਰਦਾਸ ਕਹਿੰਦੇ ਹਨ-

*ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ॥*

ਸੋਮਨਾਥ ਮੰਦਿਰ ਹੈ ਜਿਹੜਾ ਸਮੁੰਦਰ ਦੇ ਕੰਢੇ, ਇਹ ਸਾਰਾ ਇਲਾਕਾ ਪਰਭਾਸ ਕਹਿਲਾਉਂਦਾ ਹੈ। ਗੁਜਰਾਤ ਦੇ ਇਲਾਕੇ ਦੇ ਰਾਜੇ ਸਨ ਸ੍ਰੀ ਕ੍ਰਿਸ਼ਨ। ਜਨਮ ਭਾਵੇਂ ਮਥੁਰਾ ਵਿਚ ਹੋਇਆ, ਪੜ੍ਹੇ ਉਜੈਨ ਵਿਚ, ਰਾਜੇ ਤਾਂ ਕਾਠੀਆਵਾੜ ਵਿਚ ਬਣੇ। ਕਿਉਂ? ਇਥੋਂ ਜਰਾਸਿੰਧ ਨੇ ਭਜਾ ਦਿੱਤਾ ਸੀ। ਕੰਸ ਦਾ ਸਹੁਰਾ ਬਹੁਤ ਲੰਮੀ ਚੌੜੀ ਸੈਨਾ ਲੈ ਕੇ ਆ ਗਿਆ, ਕੰਸ ਦਾ ਬਦਲਾ ਲੈਣ ਲਈ ਸ੍ਰੀ ਕ੍ਰਿਸ਼ਨ ਕੋਲੋਂ। ਕ੍ਰਿਸ਼ਨ ਜੀ ਨੇ ਫ਼ੈਸਲਾ ਕੀਤਾ ਤੇ ਮਥੁਰਾ ਛੱਡ

ਦਿੱਤੀ। ਉਹ ਕਹਿਣ ਲੱਗੇ ਕਿ ਅਜੇ ਸਾਡੇ ਕੋਲ ਇੰਨੀ ਸੈਨਾ ਨਹੀਂ ਜਿੰਨੀ ਜਰਾਸਿੰਧ ਕੋਲ ਹੈ। ਬੜੀ ਦੂਰ ਚਲੇ ਗਏ ਕਾਠੀਆਵਾੜ ਗੁਜਰਾਤ। ਫਿਰ ਆਪਣੀ ਪ੍ਰਭੂ ਭਗਤੀ ਦੇ ਸਦਕਾ ਉਥੇ ਵੀ ਰਾਜਾ ਬਣ ਗਏ ਸਮੁੰਦਰ ਦੇ ਕੰਢੇ ਪ੍ਰਭਾਸ ਨਾਮ ਦੇ ਤੀਰਥ 'ਤੇ। ਭਾਈ ਗੁਰਦਾਸ ਕਹਿੰਦੇ ਹਨ-

*ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।*

*ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ।*

ਚਰਨਾਂ ਦੇ ਵਿਚ ਪਦਮ ਹੈ। ਸੰਧਿਆਂ ਹੋ ਗਈ ਸੀ, ਗੋਡੇ ਦੇ ਉੱਪਰ ਪੈਰ ਰੱਖ ਕੇ ਲੇਟੇ ਸਨ ਦਰੱਖ਼ਤ ਦੇ ਥੱਲੇ।

*ਬਧਕੁ ਆਇਆ ਭਾਲਦਾ ਮਿਰਗੀ ਜਾਣਿ ਬਾਣੁ ਲੈ ਮਾਰੇ।*

(ਵਾਰ ੧੦, ਪਉੜੀ ੨੩)

ਸ਼ਿਕਾਰੀ ਸ਼ਿਕਾਰ ਲੱਭ ਰਿਹਾ ਸੀ। ਉਸਨੂੰ ਹਨੇਰੇ ਵਿਚ ਸ੍ਰੀ ਕ੍ਰਿਸ਼ਨ ਦੇ ਚਰਨਾਂ ਦਾ ਪਦਮ ਇੰਝ ਲੱਗਿਆ ਜਿਵੇਂ ਹਿਰਨ ਦੀ ਅੱਖ ਹੈ। ਉਸਨੇ ਨਿਸ਼ਾਨਾ ਕੱਸਿਆ। ਤੀਰ ਨਿਸ਼ਾਨੇ 'ਤੇ ਲੱਗਿਆ। ਉਸੇ ਨਾਲ ਹੀ ਸ੍ਰੀ ਕ੍ਰਿਸ਼ਨ ਜੀ ਦਾ ਅੰਤ ਹੋਇਆ। ਕਹਿਣ ਤੋਂ ਮੇਰੀ ਮੁਰਾਦ ਚਰਨਾਂ ਵਿਚ ਪਦਮ ਸੀ।

ਦੂਜਾ ਇਤਿਹਾਸਕ ਸਾਕਾ, ਗੰਗਾ ਦੀ ਗੱਲ, ਸਰਦੀ ਦੇ ਦਿਨ ਸਨ। ਧੁੱਪ ਦੇ ਵਿਚ ਧੰਨ ਗੁਰੂ ਅਮਰਦਾਸ ਜੀ ਬੈਠੇ ਹਨ ਚਰਨਾਂ ਨੂੰ ਪਸਾਰ ਕੇ। ਹਰੀਦੁਆਰ ਦਾ ਜੋ ਮੁਖੀ ਪ੍ਰੋਹਤ ਹੈ, ਗਣਿਤ ਵਿੱਦਿਆ ਜਾਣਦਾ ਸੀ। ਦੂਜਾ ਇਸ ਖਗੋਲ ਦਾ ਅਤੇ ਮਨੁੱਖ ਦੀ ਪ੍ਰਾਰਬਧ ਦਾ ਸਰੀਰ ਦੀ ਬਣਾਵਟ ਵਿਚ ਕਿੰਨਾ ਹੱਥ ਹੈ, ਅਜਿਹਾ ਭਿਰਗੂ ਕਹਿੰਦਾ ਹੈ ਕਿ ਸਰੀਰ ਦਾ ਇਕ ਇਕ ਅੰਗ ਪ੍ਰਾਲਬਧ ਅਨੁਸਾਰ ਬਣਦਾ ਹੈ।

*ਪੂਰਬ ਜਨਮ ਕੇ ਮਿਲੇ ਸੰਜੋਗੀ॥*

(ਅੰਗ ੭੦੦)

ਇਸ ਤਰ੍ਹਾਂ ਦਾ ਸੰਯੋਗ ਜੁੜਦਾ ਹੈ। ਫਿਰ ਪੂਰਬਲਾ ਕੀਤਾ ਹੋਇਆ ਜੱਪ ਤੇ ਤੱਪ ਹੱਥ ਤੇ ਪੈਰ ਵਿਚ ਪਦਮ ਬਣਾ ਦਿੰਦਾ ਹੈ। ਉਸ ਮੁੱਖੀ ਬ੍ਰਾਹਮਣ ਨੇ ਡੰਡੌਤ ਕਰ ਦਿੱਤੀ ਧੰਨ ਗੁਰੂ ਅਮਰਦਾਸ ਜੀ ਨੂੰ। ਸਤਿਗੁਰ ਕਹਿਣ ਲੱਗੇ ਤੂੰ ਬ੍ਰਾਹਮਣ ਹੈਂ, ਮੈਂ ਯਾਤਰੀ ਹਾਂ। ਤੂੰ ਮੁੱਖੀ ਪ੍ਰੋਹਤ ਹੈਂ, ਮੈਂ ਤਾਂ ਯਾਤਰੀ ਹਾਂ, ਤੂੰ ਮੈਨੂੰ ਕਿਉਂ ਮੱਥਾ ਟੇਕਿਆ? ਉਹ ਬ੍ਰਾਹਮਣ ਹੱਥ ਜੋੜ ਕੇ ਕਹਿਣ ਲੱਗਾ, ਮਹਾਰਾਜ ! ਤੁਹਾਨੂੰ ਮੱਥਾ ਨਹੀਂ ਟੇਕਿਆ, ਤੁਹਾਡੇ ਚਰਨਾਂ ਵਿਚ ਪਦਮ ਹੈ, ਉਸਨੂੰ ਮੱਥਾ ਟੇਕਿਆ ਹੈ। ਇਹ ਸਾਰੀ ਇਤਿਹਾਸਕ ਕਥਾ ਹੈ। ਕਹਿੰਦੇ ਹਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਚਰਨਾਂ ਵਿਚ ਵੀ ਪਦਮ ਸੀ। ਜਿਵੇਂ-ਜਿਵੇਂ ਅਸੀਂ ਕਰਮ ਕਰਦੇ ਹਾਂ, ਰੇਖਾਵਾਂ ਬਦਲਦੀਆਂ ਹਨ। ਕਰਮ ਮਾੜੇ ਕਰਦੇ ਗਏ ਰੇਖਾਵਾਂ ਕੁਝ ਹੋਰ ਬਣ ਜਾਣਗੀਆਂ।



ਕਰਮ ਠੀਕ ਕਰਦੇ ਗਏ, ਰੇਖਾਵਾਂ ਕੁਝ ਹੋਰ ਬਣ ਜਾਣਗੀਆਂ। ਰੇਖਾ ਜਦੋਂ ਕਰਮ ਦੇ ਵੱਸ ਵਿਚ ਹੈ ਤਾਂ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਆਪਣੇ ਕਰਮਾਂ ਦੇ ਪ੍ਰਤੀ ਸੁਚੇਤ ਹੋਵੋ, ਰੇਖਾ ਨੂੰ ਛੱਡੋ।

ਧੰਨ ਗੁਰੂ ਅਰਜਨ ਦੇਵ ਜੀ ਦਾ ਇਕ ਵਾਕ ਹੈ-

*ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ॥*

ਮੇਰੇ ਹੱਥ ਵਿਚ ਪਦਮ ਹੈ।

*ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ॥*

(ਅੰਗ ੧੩੬੨)

ਜਿਸ ਦਿਨ ਕੰਠ ਵਿਚ ਪ੍ਰਭੂ ਦਾ ਨਾਮ ਵੱਸਿਆ ਹੈ, ਹਿਰਦੇ ਰੂਪੀ ਆਂਗਨ ਵਿਚ ਰੱਬ ਦੇ ਗੁਣ ਵੱਸੇ ਹਨ, ਹੱਥ ਵਿਚ ਪਦਮ ਬਣ ਗਿਆ।

ਇਸ ਤੋਂ ਪਹਿਲਾਂ ਭੱਟਾਂ ਦਾ ਇਕ ਸਵੱਯਾ ਵੀ ਆਪ ਨੂੰ ਸਰਵਨ ਕਰਾਵਾਂ। ਇਤਿਹਾਸ ਕਹਿੰਦਾ ਹੈ ਕਿ ਪਦਮ ਗੁਰੂ ਅਮਰਦਾਸ ਜੀ ਮਹਾਰਾਜ ਦੇ ਸੱਜੇ ਪੈਰ ਵਿਚ ਸੀ। ਜੋ ਕੁਝ ਭੱਟ ਕਹਿੰਦੇ ਹਨ ਇਹ ਸੁਣੋ। ਭੱਟ ਕਹਿੰਦੇ ਹਨ

*ਬਾਰਿਜੁ ਕਰਿ ਦਾਹਿਣੈ*

ਹੇ ਗੁਰੂ ਅਮਰਦਾਸ ਜੀ ! ਤੁਹਾਡਾ ਜਿਹੜਾ ਦਾਹਿਨਾ ਹੱਥ ਹੈ ਇਸਦੇ ਵਿਚ ਪਦਮ ਹੈ। ਇਤਿਹਾਸ ਕਹਿੰਦਾ ਹੈ ਚਰਨਾਂ ਵਿਚ ਸੀ, ਭੱਟ ਕਹਿੰਦੇ ਹਨ ਹੱਥਾਂ ਵਿਚ ਸੀ।

*ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥*

ਜਿੰਨੀਆਂ ਸਿਧੀਆਂ ਹਨ ਮੁਖੜੇ ਨੂੰ ਦੇਖਦੀਆਂ ਪਈਆਂ ਹਨ ਕਿ ਜ਼ਬਾਨ 'ਚੋਂ ਬੋਲ ਨਿਕਲੇ ਤੇ ਪੂਰਾ ਹੋਵੇ। ਜੋ ਮਨ ਚਾਹੁੰਦਾ ਹੈ, ਹੋਵੇਗਾ।

*ਰਿਧਿ ਬਸੈ ਬਾਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥*

(ਅੰਗ ੧੩੯੪)

ਜਿਹੜੀਆਂ ਰਿਧੀਆਂ ਤਿੰਨ ਲੋਕਾਂ ਨੂੰ, ਦੇਵੀ-ਦੇਵਤਿਆਂ ਨੂੰ, ਰਿਸ਼ੀਆਂ-ਮੁਨੀਆਂ ਨੂੰ ਵੀ ਭਟਕਾ ਕੇ ਰੱਖ ਦਿੰਦੀਆਂ ਹਨ, ਹੇ ਗੁਰੂ ਅਮਰਦਾਸ ਜੀ ! ਉਹ ਤੁਹਾਡੇ ਸੱਜੇ ਹੱਥ ਵਿਚ ਹਨ। ਗੁਰਮਤਿ ਇਸ ਨੂੰ ਪਦਮ ਮੰਨਦੀ ਹੈ, ਕਿਸਨੂੰ ? ਜਦੋਂ ਕੋਈ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾ ਲੈਂਦਾ ਹੈ, ਕੰਠ ਵਿਚ ਪ੍ਰਭੂ ਵੱਸ ਜਾਂਦਾ ਹੈ, ਉਸਦੇ ਹੱਥ ਵਿਚ ਬਰਕਤਾਂ ਆ ਜਾਂਦੀਆਂ ਹਨ। ਉਸ ਦੇ ਕਦਮਾਂ ਵਿਚ ਕ੍ਰਾਂਤੀ ਆ ਜਾਂਦੀ ਹੈ, ਉਸਦੇ ਬੋਲਾਂ ਵਿਚ ਸੱਤਿਆ ਆ ਜਾਂਦੀ ਹੈ। ਅਜਿਹੇ ਵੀ ਹੱਥ ਬਰਕਤ ਭਰੇ ਹੁੰਦੇ ਹਨ, ਵਿਗੜੇ ਕੰਮ ਨੂੰ ਛੂੰਹਦੇ ਹਨ ਤਾਂ ਕੰਮ ਸਿਰੇ ਚੜ੍ਹ ਜਾਂਦਾ ਹੈ। ਅਜਿਹੇ ਹੱਥਾਂ ਨੂੰ ਹਮੇਸ਼ਾ ਆਖਿਆ ਗਿਆ ਹੈ ਕਿ ਇਹ ਹੱਥ ਸੀਸ

'ਤੇ, ਪਿੱਠ 'ਤੇ ਅਸੀਸ ਦੇ ਰੂਪ ਵਿਚ ਹੋਣ। ਕਿਉਂ? ਅਜਿਹੇ ਹੱਥ ਵਿਚ ਬਰਕਤਾਂ ਹਨ। ਹੱਥ ਵਿਚ ਕੁਝ ਹੈ ਹੀ ਨਹੀਂ, ਰੱਖੀ ਜਾਉ ਪਿੱਠ 'ਤੇ, ਰੱਖੀ ਜਾਉ ਸਿਰ 'ਤੇ, ਕੀ ਹੈ। ਮਾਂ ਅਸੀਸ ਦਿੰਦੀ ਪਈ ਹੈ ਹੱਥ ਨਾਲ, ਹੱਥ ਤਾਂ ਖ਼ਾਲੀ ਹੈ, ਕੁਝ ਵੀ ਨਹੀਂ। ਕੋਈ ਪਦਮ ਨਹੀਂ ਹੈ। ਦੇਣ ਲਈ ਪਹਿਲਾਂ ਆਪਣੇ ਕੋਲ ਕੁਝ ਹੋਣਾ ਚਾਹੀਦਾ ਹੈ। ਜਦੋਂ ਕੋਈ ਚਿੱਠੀ ਵਿਚ ਮੈਨੂੰ ਲਿਖਦਾ ਹੈ ਤੁਹਾਡਾ ਸ਼ੁੱਭ-ਚਿੰਤਕ ਤਾਂ ਮੇਰਾ ਆਪਣਾ ਨਜ਼ਰੀਆ ਹੈ ਕਿ ਜਿੰਨੀ ਦੇਰ ਤੱਕ ਕੋਈ ਮਨੁੱਖ ਸ਼ੁੱਭ ਨਹੀਂ ਹੋਇਆ, ਉਹ ਸ਼ੁੱਭ ਚਿੰਤਕ ਨਹੀਂ ਹੋ ਸਕਦਾ। ਫਿਰ ਸ਼ੁੱਭ ਮਨੁੱਖ ਕਿਸੇ ਇਕ ਮਨੁੱਖ ਦਾ ਸ਼ੁੱਭ ਚਿੰਤਕ ਨਹੀਂ ਹੁੰਦਾ, ਉਹ ਸਾਰਿਆਂ ਦਾ ਹੀ ਸ਼ੁੱਭ ਚਿੰਤਕ ਹੈ। ਹੱਥ ਬਰਕਤਾਂ ਭਰਿਆ ਹੋ ਜਾਂਦਾ ਹੈ, ਕਿਸ ਮਨੁੱਖ ਦਾ? ਜਿਸਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਵੱਸ ਜਾਂਦਾ ਹੈ। ਜੋ ਆਪਣੀ ਸੁਰਤ ਨੂੰ ਇਕ ਸ਼ਬਦ ਵਿਚ ਜੋੜ ਲੈਂਦਾ ਹੈ। ਜਿਹੜਾ ਨਹੀਂ ਜੋੜਦਾ, ਮਹਾਰਾਜ ਕਹਿੰਦੇ ਹਨ, ਉਸ ਦੇ ਹੱਥ ਬੇ-ਬਰਕਤੇ ਹੁੰਦੇ ਹਨ।

ਗੁਰੂ ਅਰਜਨ ਦੇਵ ਜੀ ਦਾ ਫੁਰਮਾਣ ਹੈ ਕਿ ਜੇ ਉਹ ਕੰਚਨ ਨੂੰ ਹੱਥ ਲਾਵੇ ਖੇਹੂ ਸੇਤੀ ਰਲ ਗਿਆ। ਸੋਨੇ ਨੂੰ ਹੱਥ ਲਾਉਂਦਾ ਹੈ, ਮਿੱਟੀ ਹੋ ਜਾਂਦਾ ਹੈ। ਬਣਦੇ ਹੋਏ ਕੰਮ ਨੂੰ ਹੱਥ ਲਾਉਂਦਾ ਹੈ, ਵਿਗੜ ਜਾਂਦਾ ਹੈ। ਕਦਮ ਇਕ ਚੱਲਦਾ ਹੈ, ਵਿਘਨ ਸੌ ਪੈਂਦੇ ਹਨ। ਖੁੱਲ੍ਹ ਕੇ ਸਤਿਗੁਰ ਦੀ ਬਾਣੀ ਕਹਿੰਦੀ ਹੈ-

*ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥*
*ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥*

(ਅੰਗ ੫੨੪)

ਪਾਖੰਡੀਆਂ ਦੇ ਰਾਹੀਂ ਇਹ ਅਗੰਮੀ ਸ਼ਕਤੀਆਂ ਬਦਨਾਮ ਹੁੰਦੀਆਂ ਹਨ, ਜਿਵੇਂ ਥਾਂ-ਥਾਂ 'ਤੇ ਪਾਖੰਡੀ ਮੌਜੂਦ ਹਨ। ਧਾਗੇ, ਤਵੀਜ਼ ਦੇਣ ਵਾਲੇ, ਫੂਕਾਂ ਮਾਰਨ ਵਾਲੇ, ਹੋਰ ਤਰ੍ਹਾਂ ਤਰ੍ਹਾਂ ਦੇ ਜਾਦੂ ਮੰਤਰ ਪਾਖੰਡ ਦਿਖਾ ਕੇ ਆਪਣਾ ਸਿਲਸਿਲਾ ਚਲਾਉਣ ਵਾਲੇ, ਇਹਨਾਂ ਕਰਕੇ ਇਹ ਅਸਲੀਅਤ ਤੇ ਸਚਾਈ ਬਦਨਾਮ ਹੋ ਜਾਂਦੀ ਹੈ। ਸੋਨਾ ਵੀ ਹੈ, ਮੁਲੰਮਾ ਵੀ ਹੈ, ਹੀਰਾ ਵੀ ਹੈ, ਕੱਚ ਵੀ ਹੈ, ਅਸਲੀਅਤ ਵੀ ਹੈ, ਪਾਖੰਡ ਵੀ ਹੈ। ਹੀਰੇ ਥੋੜ੍ਹੇ ਹਨ, ਕੱਚ ਬਹੁਤ ਜ਼ਿਆਦਾ ਹੈ। ਅਸਲੀਅਤ ਤਾਂ ਇਹ ਹੈ ਕਿ ਪਾਖੰਡ ਚਾਰੇ ਪਾਸੇ ਫੈਲਿਆ ਹੋਇਆ ਹੈ। ਸਾਹਿਬ ਕਹਿੰਦੇ ਹਨ ਕਿ ਜੋ ਬ੍ਰਹਮ ਦਾ ਚਿੰਤਨ ਕਰਦਾ ਹੈ, ਸੁਰਤ ਨੂੰ ਇਕ ਸ਼ਬਦ ਵਿਚ ਜੋੜਦਾ ਹੈ, ਉਸਦੇ ਵਿਚਾਰ ਪ੍ਰਮਾਤਮਾ ਵਰਗੇ ਹੋ ਜਾਂਦੇ ਹਨ। ਉਹ ਅਸਲ ਦੇ ਵਿਚ ਬ੍ਰਾਹਮਣ ਹੈ। ਦੂਜਾ ਜੋ ਹਰ ਸਮੇਂ ਆਪਣੇ ਹਿਰਦੇ ਵਿਚ ਪ੍ਰਭੂ ਨੂੰ ਵਸਾ ਕੇ ਰੱਖਦਾ ਹੈ, ਹਰ ਤਰ੍ਹਾਂ ਦੀਆਂ ਬਰਕਤਾਂ ਉਸਦੇ ਪਿੱਛੇ ਚੱਲਦੀਆਂ ਹਨ। ਇਹ ਸਾਰੀਆਂ ਸਿੱਧੀਆਂ ਉਸ ਦੀਆਂ ਦਾਸੀਆਂ ਹੁੰਦੀਆਂ ਹਨ।

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*

ਇਹ ਵਿਚਾਰ ਕਰਕੇ ਜਾਣਨ ਦੀ ਕੋਸ਼ਿਸ਼ ਕਰੋ ਕਿ ਬਿਨਾਂ ਗੁਰੂ ਤੋਂ ਨਾਮ ਦੀ ਪ੍ਰਾਪਤੀ



ਨਹੀਂ ਹੁੰਦੀ। ਨਾਮ ਦਾ ਪਤਾ ਨਹੀਂ ਚੱਲਦਾ।

*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥ ੧॥*

ਅਜਿਹਾ ਗੁਰੂ ਜੋ ਕੇਵਲ ਨਾਮ ਦੀ ਗੱਲ ਕਰੇ, ਅਜਿਹਾ ਗੁਰੂ ਜੋ ਆਪਣੀ ਕੋਈ ਹਸਤੀ ਸਰੀਰ ਦੀ ਸਾਹਮਣੇ ਨਾ ਰੱਖੇ, ਪ੍ਰਮਾਤਮਾ ਦਾ ਸ਼ਬਦ ਅੱਗੇ ਰੱਖੇ। ਹੁਣ ਮੈਂ ਦੋ ਨੁਕਤੇ ਬਿਆਨ ਕਰਾਂ। ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ, ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਦੂਜਾ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਦਾ ਘਰ ਹੈ, ਸ਼ਬਦ ਦੇ ਰੂਪ ਵਿਚ ਗੁਰੂ ਦਾ ਦਰ ਹੈ ਤੇ ਦਰ ਹਮੇਸ਼ਾ ਘਰ ਦੇ ਨਾਲ ਹੁੰਦਾ ਹੈ। ਜੇ ਘਰ ਵਿਚ ਪ੍ਰਵੇਸ਼ ਕਰਨਾ ਹੈ ਤਾਂ ਪਹਿਲਾਂ ਦਰ 'ਤੇ ਜਾਣਾ ਪਵੇਗਾ। ਪ੍ਰਕਾਸ਼ ਤਾਂ ਹੋਵੇਗਾ, ਸੁਰਤ ਪਹਿਲਾਂ ਸ਼ਬਦ ਨਾਲ ਜੋੜਨੀ ਪਏਗੀ। ਸਤਿਗੁਰ ਕਹਿੰਦੇ ਹਨ-

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਪਾਰਬ੍ਰਹਮ ਤੇ ਗੁਰੂ ਵਿਚ ਕੋਈ ਭੇਦ ਨਹੀਂ, ਇਕੋ ਹਨ।

ਸ਼ੇਖ਼ ਸ਼ਰਫ਼ ਦੇ ਮੁਰਸ਼ਦ ਕੰਧਾਰੀ ਫ਼ਕੀਰ ਨੇ ਗੁਰੂ ਨਾਨਕ 'ਤੇ ਪ੍ਰਸ਼ਨ ਕੀਤਾ ਸੀ ਕਿ ਤੁਹਾਡਾ ਰਹਿਬਰ ਕੌਣ ਹੈ? ਇਹ ਸਭ ਕੁਝ ਤੁਸੀਂ ਕਿਸ ਕੋਲੋਂ ਲਿਆ ਹੈ? ਦੋ ਲਫ਼ਜ਼ਾਂ ਦਾ ਪ੍ਰਸ਼ਨ ਹੈ ਤੇ ਸਤਿਗੁਰ ਦੋ ਲਫ਼ਜ਼ਾਂ ਵਿਚ ਹੀ ਜਵਾਬ ਦਿੰਦੇ ਹਨ। ਮੇਰਾ ਰਹਿਬਰ ਮੇਰਾ ਖ਼ੁਦਾ ਹੈ, ਮੇਰਾ ਗੁਰੂ ਮੇਰਾ ਖ਼ੁਦਾ ਹੈ। ਖ਼ੁਦਾ ਨੇ ਹੀ ਆਪਣੇ ਘਰ ਦਾ ਰਸਤਾ ਦਿਖਾਇਆ ਹੈ। ਖ਼ੁਦਾ ਨੇ ਹੀ ਸਮਝ ਦਿੱਤੀ ਹੈ। ਜੋ ਸਰਵ-ਵਿਆਪਕ ਨਹੀਂ, ਉਹ ਪ੍ਰਮਾਤਮਾ ਨਹੀਂ ਹੈ, ਜੋ ਸਰਵ-ਵਿਆਪਕ ਨਹੀਂ, ਉਹ ਗੁਰੂ ਵੀ ਨਹੀਂ ਹੈ। ਮੈਂ ਕਲੱਕਤੇ ਬੈਠਾ ਹਾਂ। ਮੈਨੂੰ ਉਥੇ ਬਿਪਤਾ ਪੈ ਗਈ ਹੈ ਤੇ ਮੈਂ ਗੁਰੂ ਨੂੰ ਅਵਾਜ਼ ਮਾਰਦਾ ਹਾਂ ਤੇ ਗੁਰੂ ਬੈਠਾ ਹੈ ਬਿਆਸ ਵਿਚ। ਜਿੰਨੀ ਦੇਰ ਤੱਕ ਉਹ ਕਾਰ ਵਿਚ ਬੈਠੇਗਾ, ਆਪਣੀ ਤਿਆਰੀ ਕਰੇਗਾ, ਹੋ ਸਕਦਾ ਹੈ ਮੇਰਾ ਭੋਗ ਹੀ ਪੈ ਜਾਏ। ਗ਼ਾਲਬ ਬੜਾ ਕਟਾਕਸ਼ ਕਰਦਾ ਹੈ-

*ਹਮਨੇ ਮਾਨਾ ਕਿ ਤਗ਼ਾਫ਼ੁਲ ਨਾ ਕਰੋਗੇ।*
*ਲੇਕਿਨ ਖ਼ਾਕ ਹੋ ਜਾਏਂਗੇ ਹਮ ਤੁਮਕੋ ਖ਼ਬਰ ਹੋਨੇ ਤਕ।*

ਠੀਕ ਹੈ ਤੂੰ ਦੇਰੀ ਨਹੀਂ ਕਰੇਂਗਾ ਪਰ ਜਿੰਨੇ ਦੇਰ ਤੱਕ ਤੂੰ ਆਵੇਂਗਾ ਉੱਨੇ ਚਿਰ ਤੱਕ ਅਸੀਂ ਮਿੱਟੀ ਹੋ ਜਾਣਾ ਹੈ।

*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥*

(ਅੰਗ ੮੫੮)

ਜਿਸ ਸਮੇਂ ਲੋੜ ਹੈ, ਉਸ ਸਮੇਂ ਲੱਜਾ ਰੱਖ।

*ਬੂਡਿ ਮੂਏ ਨਉਕਾ ਮਿਲੈ ਕੌ ਕਾਏ ਜਨ॥*

(ਅੰਗ ੬੫੮)

ਡੁੱਬ ਗਏ ਫਿਰ ਨੌਕਾ। ਪਿਆਸੇ ਮਰ ਗਏ ਤੇ ਤੂੰ ਸਾਗਰ ਉਡੇਲ ਦੇਵੇਂ। ਅਉਸਰ ਲਜਾ ਉਹੀ ਰੱਖ ਸਕਦਾ ਹੈ ਜੋ ਹਰ ਥਾਂ ਮੌਜੂਦ ਹੈ। ਸਦਾ ਸੰਗ ਹੈ ਪ੍ਰਮਾਤਮਾ। ਸਦਾ ਸੰਗ ਪੁੱਤਰ ਨਾਲ ਨਹੀਂ ਹੋ ਸਕਦਾ, ਪਤੀ ਨਾਲ ਨਹੀਂ ਹੋ ਸਕਦਾ, ਮਿੱਤਰ ਨਾਲ ਨਹੀਂ ਹੋ ਸਕਦਾ, ਮਾਂ-ਬਾਪ ਨਹੀਂ ਹੋ ਸਕਦੇ। ਜੋ ਸਦਾ ਸੰਗ ਹੁੰਦਾ ਹੈ ਉਹ ਭੁੱਲ ਗਿਆ ਤੇ ਜੋ ਕਦੀ ਕਦਾਈਂ ਸੰਗ ਹੁੰਦਾ ਹੈ, ਹਰ ਸਮੇਂ ਯਾਦ ਰਹਿੰਦਾ ਹੈ। ਇਥੇ ਸਤਿਗੁਰੂ ਜੀ ਕਹਿੰਦੇ ਹਨ ਕਿ ਪੂਰਨ ਗੁਰੂ ਦੁਆਰਾ ਇਹ ਕਪਾਟ ਖੁੱਲ੍ਹਦੇ ਹਨ, ਇਹ ਸੂਝ ਮਿਲਦੀ ਹੈ।

*ਮ: ੩ ॥ ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ॥*

ਉਮਰ ਦੇ ਨਾਲ ਨਾਲ ਤ੍ਰਿਸ਼ਨਾ ਵੱਧਦੀ ਹੈ। ਤ੍ਰਿਸ਼ਨਾ ਕਿਸਨੂੰ ਕਹਿੰਦੇ ਹਨ? ਮੈਨੂੰ ਕਿਸੇ ਚੀਜ਼ ਦੀ ਲੋੜ ਹੈ, ਮਿਲ ਗਈ। ਹੁਣ ਮੈਂ ਕਹਿੰਦਾ ਹਾਂ ਹੋਰ ਵੀ ਮਿਲੇ, ਇਹ ਲੋਭ ਹੈ। ਹੋਰ ਵੀ ਮਿਲ ਗਈ, ਫਿਰ ਵੀ ਇਹ ਹੋਰ ਹੋਣਾ ਸ਼ਾਂਤ ਨਹੀਂ ਹੁੰਦਾ ਤਾਂ ਹੁਣ ਲੋਭ ਤ੍ਰਿਸ਼ਨਾ ਬਣ ਗਿਆ ਹੈ। ਲੋੜਾਂ ਦੀ ਪੂਰਤੀ ਹੋ ਸਕਦੀ ਹੈ, ਤ੍ਰਿਸ਼ਨਾ ਦੀ ਪੂਰਤੀ ਨਹੀਂ ਹੋ ਸਕਦੀ। ਤ੍ਰਿਸ਼ਨਾ ਤਾਂ ਅੱਗ ਹੈ। ਜਿੰਨਾ ਈਂਧਨ ਪਾਉਗੇ, ਜਲ ਕੇ ਖ਼ਾਕ ਹੋ ਜਾਏਗਾ। ਤ੍ਰਿਸ਼ਨਾਲੂ ਮਨੁੱਖ ਕਦੀ ਸ਼ਾਂਤ ਨਹੀਂ ਹੋ ਸਕਦਾ। ਇਕ ਬੱਚੇ ਵਿਚ ਇੰਨੀ ਤ੍ਰਿਸ਼ਨਾ ਨਹੀਂ ਜਿੰਨੀ ਜਵਾਨ ਵਿਚ ਹੈ, ਇਕ ਜਵਾਨ ਵਿਚ ਇੰਨੀ ਤ੍ਰਿਸ਼ਨਾ ਨਹੀਂ, ਜਿੰਨੀ ਬੁੱਢੇ ਵਿਚ ਹੈ। ਇਹੀ ਤ੍ਰਿਸ਼ਨਾ ਅਗਲਾ ਜਨਮ ਕਰਾ ਦਿੰਦੀ ਹੈ, ਕਿਉਂਕਿ ਤਨ ਦਾ ਨਾਸ਼ ਹੋ ਗਿਆ ਤ੍ਰਿਸ਼ਨਾ ਨਾਸ਼ ਤਾਂ ਹੋਈ। ਤਨ ਦੀ ਮੌਤ ਮਨ ਦੀ ਮੌਤ ਨਹੀਂ। ਜੇ ਤਨ ਦੀ ਮੌਤ ਮਨ ਦੀ ਮੌਤ ਹੈ ਫਿਰ ਕਾਮਨਾਵਾਂ ਦੀ ਵੀ ਮੌਤ ਹੋ ਗਈ, ਵਾਸ਼ਨਾ ਦੀ ਵੀ ਮੌਤ ਹੋ ਗਈ। ਨਹੀਂ, ਤਨ ਦੀ ਮੌਤ ਤ੍ਰਿਸ਼ਨਾ ਦੀ ਮੌਤ ਨਹੀਂ ਹੈ। ਮਹਾਰਾਜ ਕਹਿੰਦੇ ਹਨ, ਕੀ ਜਵਾਨ ਕੀ ਬੁੱਢਾ, ਜੋ ਮਨ ਦੇ ਅਧੀਨ ਹੋ ਕੇ ਚੱਲਦਾ ਹੈ, ਤ੍ਰਿਸ਼ਨਾਲੂ ਹੈ, ਭੁੱਖ ਸ਼ਾਂਤ ਨਹੀਂ ਹੁੰਦੀ।

*ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ॥*

ਜੋ ਗੁਰੂ ਨੂੰ ਮੁੱਖ ਰੱਖਕੇ ਆਪਣੇ ਜੀਵਨ ਨੂੰ ਬਤੀਤ ਕਰਦਾ ਹੈ, ਸ਼ਬਦ ਨੂੰ ਮੁੱਖ ਰੱਖਦਾ ਹੈ, ਉਹ ਸ਼ਾਂਤ ਹੋ ਜਾਂਦਾ ਹੈ, ਸੀਤਲ ਹੋ ਜਾਂਦਾ ਹੈ, ਹੰਕਾਰ ਨੂੰ ਗਵਾ ਛੱਡਦਾ ਹੈ, ਭਾਵ ਸੰਤੁਸ਼ਟ ਹੋ ਜਾਂਦਾ ਹੈ।

*ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ॥*

ਅਜਿਹਾ ਉਸਦਾ ਹਿਰਦਾ ਸੰਤੁਸ਼ਟ ਹੋ ਜਾਂਦਾ ਹੈ, ਫਿਰ ਤ੍ਰਿਸ਼ਨਾ ਦੀ ਭੁੱਖ ਉਸਨੂੰ ਤੰਗ ਹੀ ਨਹੀਂ ਕਰਦੀ। ਫਿਰ ਤ੍ਰਿਸ਼ਨਾ ਉਸਦੇ ਅੰਦਰ ਪੈਦਾ ਹੀ ਨਹੀਂ ਹੁੰਦੀ।

*ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ॥*



ਜੋ ਗੁਰਮੁਖ ਹਨ ਅਤੇ ਜਿਨ੍ਹਾਂ ਦੀ ਸੁਰਤ ਨਾਮ ਵਿਚ ਜੁੜੀ ਹੋਈ ਹੈ, ਉਹ ਜੋ ਕੁਝ ਵੀ ਕਰਦੇ ਹਨ, ਪ੍ਰਮਾਤਮਾ ਨੂੰ ਪ੍ਰਵਾਨ ਹੈ, ਭਾਵ ਉਹ ਸਭ ਕੁਝ ਠੀਕ ਕਰਦੇ ਹਨ। ਉਹਨਾਂ ਤੋਂ ਕੁਝ ਵੀ ਬੁਰਾ ਨਹੀਂ ਹੁੰਦਾ।

*ਪਉੜੀ॥ ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ॥*

ਸਦਕੇ ਜਾਂਦੇ ਹਾਂ ਜੋ ਗੁਰੂ ਦੇ ਸਿੱਖ ਹਨ ਭਾਵ ਗੁਰੂ ਦੀ ਸਿੱਖਿਆ ਦੇ ਮੁਤਾਬਿਕ ਹੀ ਚੱਲਦੇ ਹਨ।

*ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥*

ਜਿਹੜੇ ਪ੍ਰਮਾਤਮਾ ਦਾ ਨਾਮ ਧਿਆਉਂਦੇ ਹਨ, ਆਪਣਾ ਧਿਆਨ ਪ੍ਰਭੂ ਨਾਮ ਵਿਚ ਜੋੜਦੇ ਹਨ, ਹੇ ਪ੍ਰਭੂ ! ਮੇਹਰ ਕਰ, ਮੈਂ ਉਹਨਾਂ ਦੇ ਦਰਸ਼ਨ ਕਰਾਂ।

*ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ॥*

ਤੇਰਾ ਨਾਮ ਸੁਣਾਂ, ਤੇਰਾ ਕੀਰਤਨ ਕਰਾਂ ਤੇ ਹੱਥਾਂ ਨਾਲ ਤੇਰੇ ਗੁਣ ਲਿਖਾਂ, ਇਸ ਤਰ੍ਹਾਂ ਦੀ ਸਮਰੱਥਾ ਦੇ।

*ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ॥*

ਰੰਗ ਦੇ ਵਿਚ, ਮਸਤੀ ਦੇ ਵਿਚ, ਸਰੂਰ ਦੇ ਵਿਚ ਤੇਰਾ ਨਾਮ ਜੱਪਾਂ। ਬੇਰੰਗਾ ਨਹੀਂ, ਮੁਰਝਾਇਆ ਨਹੀਂ। ਦਰਅਸਲ ਸੁਰਤ ਨੂੰ ਸ਼ਬਦ ਨਾਲ ਜੋੜਨਾ ਬੜਾ ਔਖਾ ਹੈ। ਕੀਰਤਨ ਹੋ ਰਿਹਾ ਹੈ ਦਰਬਾਰ ਸਾਹਿਬ ਵਿਚ ਤੇ ਹੁਣ ਸੁਰਤ ਦਾ ਮਤਲਬ ਹੈ ਸੁਣਨਾ। ਹੁਣ ਸੁਰਤ ਨੂੰ ਜੋੜਨਾ ਮੁਸ਼ਕਿਲ ਹੈ। ਅੱਧੇ ਤਾਂ ਸਿਰ ਢਾਹ ਕੇ ਬੈਠੇ ਹੁੰਦੇ ਹਨ, ਔਧਿਆਂ ਨੂੰ ਨੀਂਦ ਨੇ ਤੰਗ ਕੀਤਾ ਹੁੰਦਾ ਹੈ, ਭਾਵੇਂ ਗੁਟਕਿਆਂ ਦੀ ਮਨਾਹੀ ਕੀਤੀ ਹੋਵੇ ਪਰ ਕਈਆਂ ਨੇ ਗੁਟਕੇ ਫੜੇ ਹੁੰਦੇ ਹਨ। ਬਈ ਗੁਟਕਾ ਘਰੋਂ ਪੜ੍ਹ ਕੇ ਆਉ। ਇਹ ਤਾਂ ਸ਼ਬਦ ਸੁਰਤ ਦੀ ਗੱਲ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਪ੍ਰਭੂ ਤੇਰਾ ਨਾਮ ਜੱਪਾਂ, ਸੁਰਤ ਜੋੜਾਂ ਪਰ ਮਸਤੀ ਵਿਚ, ਰੰਗ ਵਿਚ, ਬੇਰੰਗ ਨਹੀਂ।

*ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ॥੧੯॥*

ਜਦੋਂ ਕੋਈ ਰੰਗ ਨਾਲ ਪ੍ਰਭੂ ਦਾ ਨਾਮ ਜੱਪਦਾ ਹੈ, ਉਸਦੇ ਸਾਰੇ ਪਾਪ ਨਾਸ਼ ਹੋ ਜਾਂਦੇ ਹਨ। ਫਿਰ ਸਤਿਗੁਰੂ ਅਜਿਹਾ ਕਹਿੰਦੇ ਹਨ ਕਿ ਧੰਨ ਉਹ ਸਰੀਰ ਹੈ ਜੋ ਗੁਰੂ ਦੀ ਨਿਗਾਹ ਦੇ ਥੱਲੇ ਆ ਗਿਆ ਹੈ, ਜਿਸ ਉੱਪਰ ਗੁਰੂ ਨੇ ਮੇਹਰ ਕਰ ਦਿੱਤੀ ਹੈ। ਕਰਮ ਦੀ ਜ਼ਿੰਮੇਵਾਰੀ ਮਨੁੱਖ ਦੀ ਹੈ। ਕਰਮ ਇਕ ਬੀਜ ਹੈ ਤੇ ਦੁੱਖ ਸੁੱਖ ਫਲ ਹੈ। ਮੈਂ ਕਰਮ ਕੀਤਾ ਹੈ, ਉਸ ਤੋਂ ਸੰਸਕਾਰ ਬਣੇ ਹਨ। ਸੰਸਕਾਰਾਂ ਤੋਂ ਸੁਭਾਅ ਬਣਦਾ ਹੈ। ਸੁਭਾਅ ਤੋਂ ਪ੍ਰਾਲਬਧ ਬਣਦੀ ਹੈ ਤੇ ਪ੍ਰਾਲਬਧ ਦੇ ਫੁੱਲ ਵਿਚੋਂ ਨਿਕਲਦਾ ਹੈ ਦੁੱਖ, ਸੁੱਖ। ਜੇਕਰ ਦੁੱਖ ਹੈ ਤਾਂ ਪ੍ਰਾਲਬਧ ਠੀਕ ਨਹੀਂ ਹੈ। ਪ੍ਰਾਲਬਧ ਠੀਕ ਕਿਉਂ ਨਹੀਂ ਹੈ? ਸੁਭਾਅ ਠੀਕ ਨਹੀਂ ਹੈ। ਸੁਭਾਅ ਠੀਕ ਕਿਉਂ ਨਹੀਂ

ਹੈ? ਸੰਸਕਾਰ ਠੀਕ ਨਹੀਂ ਹਨ। ਸੰਸਕਾਰ ਠੀਕ ਕਿਉਂ ਨਹੀਂ ਹਨ? ਕਰਮ ਠੀਕ ਨਹੀਂ ਹਨ। ਸੁੱਖ ਹੈ। ਪ੍ਰਾਲਬਧ ਚੰਗੀ ਹੈ। ਕਿਉਂ ਪ੍ਰਾਲਬਧ ਚੰਗੀ ਹੈ? ਸੁਭਾਅ ਚੰਗਾ ਹੈ। ਕਿਉਂ ਸੁਭਾਅ ਚੰਗਾ ਹੈ? ਸੰਸਕਾਰ ਚੰਗੇ ਹਨ। ਕਿਉਂ ਸੰਸਕਾਰ ਚੰਗੇ ਹਨ? ਕਰਮ ਚੰਗੇ ਹਨ। ਦੁੱਖ ਸੁੱਖ ਕਰਮਾਂ ਦਾ ਫਲ ਹੈ।

ਹਮੇਸ਼ਾ ਮਨੁੱਖ ਆਪਣੇ ਦੁੱਖ ਲਈ ਦੂਜੇ ਨੂੰ ਦੋਸ਼ੀ ਠਹਿਰਾਉਂਦਾ ਹੈ। ਪੁੱਤਰ ਨੂੰ, ਮਾਂ ਨੂੰ, ਬਾਪ ਨੂੰ, ਮਿੱਤਰ ਨੂੰ, ਪਤੀ ਨੂੰ, ਰਾਜਨੀਤੀ ਨੂੰ, ਇਹ ਮਨੁੱਖ ਦੀ ਫ਼ਿਤਰਤ ਹੈ। ਮਨੁੱਖ ਆਪਣੇ ਆਪ ਨੂੰ ਨਿਰਦੋਸ਼ ਮੰਨਦਾ ਹੈ ਤੇ ਆਪਣੇ ਦੁੱਖਾਂ ਲਈ ਦੋਸ਼ੀ ਦੂਜੇ ਨੂੰ ਮੰਨਦਾ ਹੈ।

ਕਹਿੰਦੇ ਹਨ ਤ੍ਰਿਲੋਚਨ ਦੀ ਪਤਨੀ ਜਿਵੇਂ ਉਹ ਅੰਮ੍ਰਿਤ ਵੇਲੇ ਸਤਿਸੰਗੀਆਂ ਨਾਲ ਬੈਠ ਕੇ ਪ੍ਰਭੂ ਦਾ ਨਾਮ ਜੱਪਦਾ ਸੀ, ਉਹ ਗਾਲ੍ਹਾਂ ਕੱਢਦੀ ਸੀ। ਉਹ ਸਤਿਸੰਗੀਆਂ ਨਾਲ ਵੀ ਲੜ ਪੈਂਦੀ ਹੈ, ਨਾ ਆਉਣ, ਅੰਮ੍ਰਿਤ ਵੇਲੇ ਸ਼ੋਰ ਸ਼ਰਾਬਾ ਕਰਦੇ ਹਨ ਘਰ ਵਿਚ। ਉਹ ਤ੍ਰਿਲੋਚਨ ਨਾਲ ਵੀ ਝਗੜ ਪੈਂਦੀ ਸੀ ਤੇ ਇਕ ਦਿਨ ਕਹਿਣ ਲੱਗੀ, ਕੀ ਦਿੱਤਾ ਹੈ ਰੱਬ ਨੇ ਸਾਨੂੰ? ਅੱਧਖੜ ਉਮਰ ਹੋ ਗਈ ਸੀ, ਘਰ ਵਿਚ ਔਲਾਦ ਨਹੀਂ ਸੀ। ਇਕ ਉਪਜੀਵਕਾ ਵੀ ਬੜੀ ਮੁਸ਼ਕਿਲ ਨਾਲ ਚੱਲਦੀ ਸੀ, ਮਾੜੀ ਮੋਟੀ ਦੁਕਾਨ ਸੀ। ਤ੍ਰਿਲੋਚਨ ਸਮਝਾਉਂਦੇ ਹਨ-

*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*

ਹੇ ਗਵਾਰ ਇਸਤਰੀ ! ਕਿਉਂ ਨਾਰਾਇਣ ਦੀ ਨਿੰਦਾ ਕਰਦੀ ਹੈਂ? ਕਿਉਂ ਸਤਿਸੰਗੀਆਂ ਦੀ ਨਿੰਦਾ ਕਰਦੀ ਹੈਂ?

*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥*

(ਅੰਗ ੬੯੫)

ਇਹ ਦੁੱਖ ਤੇ ਸੁੱਖ ਕਰਮਾਂ ਦਾ ਫਲ ਹੈ। ਦੁੱਖ ਫਲ ਹੈ ਤਾਂ ਮੈਂ ਬੀਜ ਠੀਕ ਨਹੀਂ ਬੋਇਆ। ਸੁੱਖ ਫਲ ਹੈ ਤਾਂ ਬੀਜ ਠੀਕ ਬੋਇਆ ਗਿਆ ਹੈ। ਇਸ ਲਈ ਆਪਣੇ ਦੁੱਖਾਂ ਲਈ ਕਦੀ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ, ਤੂੰ ਖ਼ੁਦ ਦੋਸ਼ੀ ਹੈਂ। ਇਸਨੂੰ ਬਾਬਾ ਫ਼ਰੀਦ ਇੰਝ ਸਮਝਾਉਂਦੇ ਹਨ-

*ਫਰੀਦਾ ਲੋੜੈ ਦਾਖ ਬਿਜਉਰੀਆਂ*

ਬਾਬਾ ਫਰੀਦ ਕਹਿੰਦੇ ਹਨ ਕਿ ਕਮਾਲ ਦੀ ਗੱਲ ਹੈ, ਮੰਗਦਾ ਹੈ ਦਾਖ ਬਿਜੌਰ ਦੀ

*ਕਿਕਰਿ ਬੀਜੈ ਜਟੁ॥*

ਪਰ ਇਹ ਜਿਹੜਾ ਜੱਟ ਹੈ ਬੀਜਦਾ ਕਿੱਕਰ ਹੀ ਹੈ।

*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥*

(ਅੰਗ ੧੩੭੯)



ਕੱਤਦਾ ਤਾਂ ਉੱਨ ਹੈ ਚਰਖੇ ਵਿਚ ਤੇ ਮੰਗਦਾ ਰੇਸ਼ਮ ਹੈ। ਬੂਟਾ ਤਾਂ ਕਿੱਕਰ ਦਾ ਲਗਾਉਂਦਾ ਹੈ ਤੇ ਮੰਗਦਾ ਹੈ ਅੰਗੂਰ ਬਿਜੌਰ ਦੇ। ਰੱਬ ਦਾ ਇਹ ਨਿਯਮ ਹੈ-

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*

(ਅੰਗ ੧੩੪)

ਅਰਦਾਸ ਕਰਿਆ ਕਰੋ ਹੇ ਪ੍ਰਭੂ ! ਬਖ਼ਸ਼ ਲੈ, ਤੂੰ ਰਹਿਮਤ ਕਰ, ਸ਼ੁੱਭ ਕਰਮ ਬਖ਼ਸ਼, ਸਤਿਸੰਗ ਬਖ਼ਸ਼, ਆਪਣਾ ਨਾਮ ਬਖ਼ਸ਼ ਤਾਂਕਿ ਇਹ ਵਿਛੋੜਾ ਜੋ ਕਈ ਜਨਮਾਂ ਦਾ ਹੈ, ਇਹ ਖ਼ਤਮ ਹੋ ਜਾਏ ਤੇ ਤੇਰਾ ਮਿਲਾਪ ਨਸੀਬ ਹੋਵੇ। ਹੋਈਆਂ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

★★★

# ਹਉ ਨਾ ਛੋਡਹੁ ਕੰਤ ਪਾਸਰਾ

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ
ੴ ਸਤਿਗੁਰ ਪ੍ਰਸਾਦਿ ॥

*ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ ॥*
*ਜਿਨਾ ਨੇਹੁ ਦੂਜਾਣੈ ਲਗਾ ਝੂਰਿ ਮਰਹੁ ਸੇ ਵਾਢੀਆ ॥ ੧ ॥*
*ਹਉ ਨਾ ਛੋਡਉ ਕੰਤ ਪਾਸਰਾ ॥*
*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥ ੧ ॥ ਰਹਾਉ ॥*
*ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥*
*ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥ ੨ ॥*
*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥*
*ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥ ੩ ॥*
*ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥*
*ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥ ੪ ॥*
*ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥*
*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥*
*ਸਹੀਆ ਤਉ ਅਸੰਖ ਮੰਞਹੁ ਹਭਿ ਵਧਾਣੀਆ ॥*
*ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥*
*ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ ਦੂਰੇ ॥*
*ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥ ੭ ॥*
*ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥*
*ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥ ੮ ॥ ੧ ॥ ੪ ॥*

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥



ਗੁਰੂ ਰੂਪ ਸਾਧਸੰਗਤਿ ਜੀਉ ! ਧੰਨ ਗੁਰੂ ਅਰਜਨ ਦੇਵ ਜੀ ਦਾ ਬਖ਼ਸ਼ਿਸ਼ ਭਰਿਆ ਅੱਜ ਦਾ ਵਾਕ ਸੂਹੀ ਤੇ ਕਾਫ਼ੀ ਦੋ ਰਾਗਨੀਆਂ ਵਿਚ ਮਿਸ਼ਰਨ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਸੰਗੀਤ ਦੇ ਪੱਖੋਂ ਵੀ ਇਕ ਅਦੁੱਤੀ ਖ਼ਜ਼ਾਨੇ ਹਨ। ਇਹ ਵਾਕ ਅਸਟਪਦੀ ਹੈ। ਇਸ ਲਈ ਮੈਂ ਸ਼ਬਦ ਦੀ ਪਹਿਲੀ ਪੰਗਤੀ ਤੋਂ ਆਰੰਭ ਕਰਦਾ ਹਾਂ। ਸਾਰੇ ਦਾ ਸਾਰਾ ਸ਼ਬਦ ਇਸਤਰੀ ਰੂਪ ਵਿਚ ਉਚਾਰਨ ਕੀਤਾ ਗਿਆ ਹੈ। ਪੁਰਸ਼ ਸਰੀਰ ਹੁੰਦਿਆਂ ਹੋਇਆਂ ਇਸਤਰੀ ਰੂਪ ਵਿਚ ਬੋਲਣ ਦੀ ਕੀ ਲੋੜ ਹੈ? ਹੱਸ ਪੈਂਦੇ ਹਨ ਲੋਕੀਂ ਜਦੋਂ ਕੋਈ ਪੁਰਸ਼ ਇਸਤਰੀ ਦੇ ਰੂਪ ਵਿਚ ਬੋਲਦਾ ਹੈ। ਹੈਰਾਨ ਹੋ ਜਾਂਦੇ ਹਨ ਲੋਕ ਜਦੋਂ ਕੋਈ ਇਸਤਰੀ ਪੁਰਸ਼ ਦੇ ਰੂਪ ਵਿਚ ਬੋਲੇ। ਪੁਰਸ਼ ਰੂਪ ਵਿਚ ਹੋ ਕੇ ਇਸਤਰੀ ਰੂਪ ਵਿਚ ਬੋਲਣਾ ਇਹ ਸਿਰਫ਼ ਭਗਤਾਂ ਦੇ ਹਿੱਸੇ, ਸੰਤਾਂ ਦੇ ਹਿੱਸੇ, ਅਵਤਾਰੀ ਪੁਰਸ਼ਾਂ ਦੇ ਹਿੱਸੇ ਆਇਆ ਹੈ। ਕਬੀਰ ਵੀ ਬੋਲਦੇ ਹਨ। ਹੁਣ ਕਬੀਰ ਨੂੰ ਕਹੀਏ ਸਰੀਰ ਤਾਂ ਤੇਰੇ ਕੋਲ ਪੁਰਸ਼ ਦਾ ਹੈ ਤੇ ਇਸਤਰੀ ਰੂਪ ਵਿਚ ਕਿਉਂ ਬੋਲਦਾ ਹੈਂ? ਅਜਿਹਾ ਕਿਉਂ ਹੁੰਦਾ ਹੈ ਕਿ ਹਮੇਸ਼ਾ ਭਗਤ, ਸੰਤ, ਅਵਤਾਰ ਪੁਰਸ਼ ਤਨ ਹੁੰਦਿਆਂ ਹੋਇਆਂ ਇਸਤਰੀ ਦੇ ਬੋਲ ਬੋਲਣ ਲੱਗ ਪੈਂਦੇ ਹਨ? ਇਹ ਗੱਲ ਵੱਖਰੀ ਹੈ ਕਿ ਕੋਈ ਨਾਰੀ ਪੁਰਸ਼ ਦੇ ਰੂਪ ਵਿਚ ਬੋਲੇ, ਬਹੁਤ ਘੱਟ। ਪਹਿਲਾਂ ਅੱਖਰੀ ਅਰਥ ਆਪ ਸਰਵਨ ਕਰੋ।

ਇਸਤਰੀ ਦਾ ਇਕ ਸੁਭਾਅ ਹੈ ਕਿ ਜੇਕਰ ਉਹ ਗ਼ਲਤੀ ਨਾ ਕਰੇ ਤਾਂ ਵੀ ਗ਼ਲਤੀ ਮੰਨ ਲੈਂਦੀ ਹੈ। ਭੁੱਲ ਨਾ ਕਰੇ ਤਾਂ ਵੀ ਭੁੱਲ ਮੰਨ ਲੈਂਦੀ ਹੈ। ਪੁਰਸ਼ ਭੁੱਲ ਨਾ ਕਰੇ ਤਾਂ ਵੀ ਭੁੱਲ ਨਹੀਂ ਮੰਨਦਾ, ਉਸਦਾ ਹੰਕਾਰ। ਇਸਤਰੀ ਦੇ ਸਾਹਮਣੇ ਪੁਰਸ਼ ਗ਼ਲਤੀ ਕਰੇ ਤਾਂ ਵੀ ਨਹੀਂ ਮੰਨਦਾ। ਇਸਤਰੀ ਭੁੱਲ ਨਾ ਵੀ ਕਰੇ ਤਾਂ ਕਹਿੰਦੇ ਹੋ ਤਾਂ ਮੰਨ ਲੈਂਦੀ ਹੈ। ਇਹ ਇਸਤਰੀ ਦਾ ਇਕ ਸੁਭਾਵਿਕ ਗੁਣ ਹੈ ਤੇ ਉਹ ਪੁਰਸ਼ ਦਾ ਸੁਭਾਵਿਕ ਔਗੁਣ ਹੈ। ਵਾਹਿਗੁਰੂ ਸਾਹਿਬ ਜੀ।

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ ੴ ਸਤਿਗੁਰ ਪ੍ਰਸਾਦਿ ॥

ਪ੍ਰਮਾਤਮਾ ਇਕ ਹੈ। ਓਅੰਕਾਰ ਹੈ। ਉਸ ਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਉਹ ਸਤਿ ਸਰੂਪ ਹੈ। ਸਾਰਾ ਗਿਆਨ ਉਸ ਤੋਂ ਆ ਰਿਹਾ ਹੈ। ਉਹ ਇਕ ਗੁਰੂ ਹੈ। ਉਹ ਜਿਹੜਾ ਇਕ ਹੈ ਪ੍ਰਸਾਦਿ ਹੈ, ਦਇਆ ਦੀ ਮੂਰਤੀ ਹੈ, ਕਰੁਣਾਕਰ ਹੈ, ਬਖ਼ਸ਼ਿੰਦ ਹੈ, ਰਹੀਮ ਹੈ।

*ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥*

ਸਾਈਂ ਸਿੰਧੀ ਭਾਸ਼ਾ ਵਿਚ ਮਾਲਕ ਨੂੰ ਕਹਿੰਦੇ ਹਨ। ਜੇ ਮੈਂ ਅਨੰਤ ਗ਼ਲਤੀਆਂ ਵੀ ਕੀਤੀਆਂ ਹਨ ਫਿਰ ਵੀ ਮੈਂ ਤੇਰੀ ਅਖਵਾਉਂਦੀ ਹਾਂ। ਕਿਉਂਕਿ ਇਸਤਰੀ ਰੂਪ ਵਿਚ ਸ਼ਬਦ ਹੈ, ਮੈਂ ਉਸੇ ਤਰ੍ਹਾਂ ਅਰਥ ਕਰਦਾ ਪਿਆ ਹਾਂ। ਤੂੰ ਬਖ਼ਸ਼ਿੰਦ ਹੈਂ ਅਤੇ ਬਖ਼ਸ਼ਿਸ਼ ਕਰ ਰਿਹਾ ਹੈਂ, ਕਿਉਂਕਿ ਤੇਰੀ ਅਖਵਾਉਂਦੀ ਹਾਂ। ਤੂੰ ਸਾਈਂ ਹੈਂ।

*ਜਿਨਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥*

ਸਾਈਂ ਤੋਂ ਬਿਨਾਂ ਜਿਨ੍ਹਾਂ ਦੀ ਪ੍ਰੇਮ ਦੀ ਡੋਰੀ ਕਿਸੇ ਹੋਰ ਪਾਸੇ ਹੈ, ਅਜਿਹੀਆਂ

ਇਸਤਰੀਆਂ ਝੂਰ ਝੂਰ ਕੇ ਮਰ ਜਾਂਦੀਆਂ ਹਨ। ਪਤੀ ਵੀ ਹੈ। ਪਤੀ ਦਰ ਤਰਫ਼ ਨੇਹ ਦੀ ਧਾਰਾ ਨਹੀਂ ਜਾ ਰਹੀ। ਇਹ ਵਿਆਕੁਲ ਤੇ ਪ੍ਰੇਸ਼ਾਨ ਰਹਿੰਦੀਆਂ ਹਨ।

*ਹਉ ਨਾ ਛੋਡਉ ਕੰਤ ਪਾਸਰਾ॥ ੧॥ ਰਹਾਉ॥*

ਮੈਂ ਤਾਂ ਕੰਤ ਦਾ ਸਾਥ ਨਹੀਂ ਛੱਡਣਾ। ਪਾਸਰਾ, ਲਹਿੰਦੀ ਪੰਜਾਬੀ ਹੈ। ਅਸੀਂ ਤਾਂ ਉਸਦੇ ਪਾਸਰੇ ਹਾਂ, ਉਸਦੇ ਕੋਲ ਰਹਿੰਦੇ ਹਾਂ।

*ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥ ੧॥*

ਕਿਉਂਕਿ ਇਹੀ ਸਾਈਂ ਮੇਰਾ ਆਸਰਾ ਹੈ, ਮੇਰਾ ਆਧਾਰ ਹੈ, ਹੋਰ ਕੋਈ ਆਧਾਰ ਨਹੀਂ ਤੇ ਇਹ ਮੇਰਾ ਸਾਈਂ ਸਦਾ ਰੰਗੀਲਾ, ਅਨੰਦ ਵਿਚ ਰਹਿੰਦਾ ਹੈ। ਸਦਾ ਮਸਤ ਹੈ, ਸਦਾ ਖਿੜਿਆ ਹੋਇਆ ਹੈ। ਮੈਂ ਇਸ ਤਰ੍ਹਾਂ ਦੇ ਕੰਤ ਨੂੰ ਨਹੀਂ ਛੱਡ ਸਕਦੀ।

*ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ॥*

ਤੂੰ ਹੀ ਮੇਰਾ ਸੱਜਣ ਹੈਂ, ਤੂੰ ਹੀ ਮੇਰਾ ਸੰਬੰਧੀ ਹੈਂ। ਸੈਣੁ ਲਹਿੰਦੇ ਪੰਜਾਬ ਵਿਚ ਮਾਲਕ ਨੂੰ ਵੀ ਕਹਿੰਦੇ ਹਨ ਅਤੇ ਸੈਣੁ ਸੰਬੰਧੀ ਨੂੰ ਵੀ ਕਹਿੰਦੇ ਹਨ। ਤੂੰ ਮੇਰਾ ਮਾਲਕ ਹੈਂ। ਮੈਂ ਤੇਰੇ 'ਤੇ ਹੀ ਮਾਣ ਕਰਦੀ ਹਾਂ।

*ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ॥ ੨॥*

ਜੇ ਤੂੰ ਮੇਰੇ ਘਰ ਦੇ ਵਿਚ ਹੋਵੇਂ, ਹਿਰਦੇ ਦੇ ਘਰ ਵਿਚ ਹੋਵੇਂ ਤਾਂ ਆਨੰਦ ਬਣਦਾ ਹੈ। ਮੈਂ ਨਿਮਾਣੀ ਦਾ ਮਾਣ ਬਣਦਾ ਹੈ। ਤੂੰ ਮੇਰਾ ਮਾਣ ਹੈਂ, ਤੂੰ ਮੇਰਾ ਤਾਣ ਹੈਂ।

*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥*

ਜੇ ਹੁਣ ਤੂੰ ਤਰੁੱਠਿਆ ਹੈਂ ਮੇਰੇ 'ਤੇ ਤਾਂ ਹੁਣ ਦੂਜੇ ਦਾ ਘਰ ਨਾ ਦਿਖਾ। ਹੁਣ ਦੂਜੇ ਦੇ ਘਰ ਦਾ ਮੁਥਾਜ ਨਾ ਬਣਾ। ਬਾਬਾ ਫ਼ਰੀਦ ਇਸ ਤਰ੍ਹਾਂ ਵੀ ਫ਼ਰਿਆਦ ਕਰ ਰਹੇ ਹਨ-

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨਾ ਦੇਹਿ॥*

ਹੇ ਮੇਰੇ ਮਾਲਕ ! ਦੂਜੇ ਦਾ ਦਰਵਾਜ਼ਾ ਨਾ ਵਿਖਾਈਂ। ਮੇਰਾ ਮਨ ਨਾ ਭਟਕਾਵੀਂ। ਮੈਂ ਕਿਸੇ ਹੋਰ ਦਰਵਾਜ਼ੇ 'ਤੇ ਨਾ ਬੈਠਾਂ। ਆਪਣੇ ਬੂਹੇ 'ਤੇ ਬਿਠਾ। ਜਿਹੜੇ ਜਿਹੜੇ ਮਨੁੱਖ ਈਸ਼ਵਰ ਦਾ ਸਹਾਰਾ ਛੱਡਕੇ ਕਿਸੇ ਹੋਰ ਸਹਾਰਿਆਂ 'ਤੇ ਜੀਊਂਦੇ ਹਨ, ਉਹ ਦੂਜਿਆਂ ਦੀ ਚੌਖਟ 'ਤੇ ਬੈਠੇ ਹਨ, ਮਾਲਕ ਦੀ ਚੌਖਟ 'ਤੇ ਨਹੀਂ।

*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥*

(ਅੰਗ ੧੩੮੦)

ਕਿਤੇ ਭਟਕਿਆ ਹੋਇਆ ਮਨ ਤੇਰੇ ਬਣੇ ਮਾਹੌਲ ਦੇ ਮੁਤਾਬਿਕ ਕਿਸੇ ਦੂਜੇ ਦੇ ਦਰ 'ਤੇ ਚਲਾ ਗਿਆ। ਜਾਣ ਤੋਂ ਪਹਿਲਾਂ ਹੇ ਖ਼ੁਦਾ ! ਮੇਰੇ ਸਰੀਰ ਵਿਚੋਂ ਜਿੰਦ ਕੱਢ ਲਈਂ।



ਸਤਿਗੁਰੂ ਕਹਿੰਦੇ ਹਨ, ਤੂੰ ਹੀ ਮੇਰਾ ਮਾਣ ਹੈਂ, ਤੂੰ ਹੀ ਮੇਰਾ ਤਾਣ ਹੈਂ।

*ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥*

ਜੇ ਤੂੰ ਕ੍ਰਿਪਾ ਕੀਤੀ ਹੈ ਤਾਂ ਦੂਜੇ ਦੀ ਮੁਥਾਜੀ ਕਦੀ ਨਸੀਬ ਨਾ ਕਰਾਈਂ।

*ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ॥ ੩॥*

ਤੇਰੀ ਬਖ਼ਸ਼ਿਸ਼ ਦੀ ਇਹ ਜਿਹੜੀ ਦਾਤੜੀ ਮੈਨੂੰ ਪ੍ਰਾਪਤ ਹੋਈ ਹੈ, ਇਹ ਮੈਂ ਦਿਨ ਰਾਤ ਹੁਣ ਹਿਰਦੇ ਵਿਚ ਸੰਭਾਲ ਕੇ ਰੱਖਦੀ ਹਾਂ, ਭਾਵ ਤੇਰੀ ਆਸ ਬਣੀ ਰਹੇ, ਤੇਰੇ ਨਾਲ ਡੋਰੀ ਜੁੜੀ ਰਹੇ, ਤੇਰੇ ਦਰ 'ਤੇ ਬੈਠੇ ਰਹੀਏ।

*ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ॥*

ਹੇ ਪ੍ਰਭੂ ! ਤੂੰ ਅਜਿਹੀ ਰਹਿਮਤ ਕਰ, ਇਹ ਅੱਖਾਂ ਤੈਨੂੰ ਦੇਖਦੀਆਂ ਰਹਿਣ। ਇਹ ਪੈਰ ਤੇਰੇ ਮਾਰਗ 'ਤੇ ਚੱਲਦੇ ਰਹਿਣ। ਇਹ ਹੱਥ ਤੇਰਾ ਦਾਮਨ ਫੜ ਕੇ ਹੀ ਰੱਖਣ, ਕਦੀ ਛੱਡਣ ਨਾ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਤੇਰੇ ਕੋਲ ਹੱਥ ਹਨ, ਹੱਥ ਖ਼ਾਲੀ ਨਾ ਰੱਖ। ਹੱਥ ਵਿਚ ਕਿਸੇ ਹੋਰ ਦਾ ਦਾਮਨ ਨਾ ਫੜੀਂ। ਕਿਉਂਕਿ ਕਿਸੇ ਦਾ ਦਾਮਨ ਫੜੇਂਗਾ, ਹੱਥ ਖ਼ਾਲੀ ਹੋ ਜਾਣਗੇ, ਲੜ ਟੁੱਟ ਜਾਏਗਾ। ਉਸਦਾ ਦਾਮਨ ਫੜ ਜਿਹੜਾ ਕਦੀ ਛੁੱਟਦਾ ਹੀ ਨਹੀਂ। ਉਸਦਾ ਆਸਰਾ ਫੜ ਜਿਸਦੇ ਫੜਨ ਨਾਲ ਫਿਰ ਜੀਵ ਕਦੀ ਬੇਆਸਰਾ ਨਹੀਂ ਹੁੰਦਾ। ਫੜ ਉਸ ਦਾ ਦਾਮਨ ਜਿਹੜਾ ਸਿੱਧਾ ਤੈਨੂੰ ਪ੍ਰਮਾਤਮਾ ਕੋਲ ਪਹੁੰਚਾ ਦੇਵੇ।

*ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ॥ ੪॥*

ਗੁਰੂ ਦੀ ਬਖ਼ਸ਼ਿਸ਼ ਹੋਵੇ ਤਾਂ ਇਹਨਾਂ ਅੱਖਾਂ ਨਾਲ ਹੇ ਪ੍ਰਭੂ ! ਮੈਂ ਤੇਰੇ ਦਰਸ਼ਨ ਕਰਾਂ। ਪੈਰਾਂ ਨਾਲ ਚਲਾਂ। ਇਹਨਾਂ ਕੰਨਾਂ ਨਾਲ ਤੇਰੀ ਸੋਭਾ ਸੁਣਾਂ।

*ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ॥*

ਹੇ ਪਰੀਪੂਰਨ ਪ੍ਰਮਾਤਮਾ ! ਕਰੋੜਾਂ ਵੀ ਤੇਰੀਆਂ ਸਿਫ਼ਤਾਂ ਬਿਆਨ ਕਰੀਏ, ਇਹ ਤੇਰੇ ਇਕ ਰੋਮ ਦੀ ਮਹਿਮਾ ਵੀ ਨਹੀਂ ਹੈ। ਕਰੋੜਾਂ ਗੁਣ ਬਿਆਨ ਕਰੀਏ, ਇਹ ਤਾਂ ਤੇਰੇ ਇਕ ਰੋਮ ਦੀ ਉਪਮਾ ਵੀ ਨਹੀਂ ਹੈ। ਇਹ ਤਾਂ ਕੁਝ ਵੀ ਨਹੀਂ ਹੈ। ਤੂੰ ਇੰਨਾ ਮਹਾਨ ਹੈਂ।

*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ॥ ੫॥*

ਤੂੰ ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈਂ, ਬਾਦਸ਼ਾਹਾਂ ਦਾ ਬਾਦਸ਼ਾਹ ਹੈਂ, ਮੈਂ ਛੋਟੀ ਜਿਹੀ ਜ਼ਬਾਨ ਨਾਲ ਤੇਰੇ ਗੁਣਾਂ ਨੂੰ ਬਿਆਨ ਨਹੀਂ ਕਰ ਸਕਦੀ। ਤੇਰੀ ਮਹਿਮਾ ਬਿਆਨ ਨਹੀਂ ਕਰ ਸਕਦੀ।

*ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ॥*

ਹੇ ਪਰੀਪੂਰਨ ਪ੍ਰਮਾਤਮਾ ! ਸਿਰਫ਼ ਮੈਂ ਹੀ ਜੋਦੜੀ ਨਹੀਂ ਕਰ ਰਹੀ, ਮੇਰੇ ਵਰਗੀਆਂ

ਕਰੋੜਾਂ ਜੋਦੜੀ ਕਰ ਰਹੀਆਂ ਹਨ। ਮੇਰੇ ਤੋਂ ਬਹੁਤ ਵੱਧ ਹਨ, ਮੇਰੇ ਤੋਂ ਜ਼ਿਆਦਾ ਸੰਪੰਨ ਹਨ, ਮੇਰੇ ਕੋਲੋਂ ਜ਼ਿਆਦਾ ਸੁਭਵਾਨ ਹਨ, ਮੈਂ ਤਾਂ ਕੁਝ ਵੀ ਨਹੀਂ। ਇਸ ਤਰ੍ਹਾਂ ਦੀਆਂ ਕਰੋੜਾਂ ਸਹੇਲੀਆਂ, ਦਾਸੀਆਂ ਹੇ ਪ੍ਰਭੂ ! ਜੋ ਮੇਰੇ ਕੋਲੋਂ ਵੱਧ ਹਨ, ਤੇਰੀਆਂ ਸਿਫ਼ਤਾਂ ਨੂੰ ਗਾਇਨ ਕਰ ਰਹੀਆਂ ਹਨ, ਤੇਰੀ ਮਹਿਮਾ ਨੂੰ ਗਾਇਨ ਕਰ ਰਹੀਆਂ ਹਨ।

*ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥*

ਹੇ ਪ੍ਰਭੂ ! ਭਾਵੇਂ ਕਰੋੜਾਂ ਤੇਰੀਆਂ ਦਾਸੀਆਂ ਹਨ, ਕਰੋੜਾਂ ਤੇਰੀਆਂ ਸਹੇਲੀਆਂ ਹਨ, ਉਹਨਾਂ ਦੇ ਸਾਹਮਣੇ ਮੈਂ ਕੁਝ ਵੀ ਨਹੀਂ, ਕਿਉਂਕਿ ਸਾਰੀਆਂ ਮੇਰੇ ਤੋਂ ਅੱਗੇ ਹਨ। ਇਕ ਬੇਨਤੀ ਹੈ ਹੇ ਪ੍ਰਭੂ ! ਇਕ ਭੋਰਾ ਮਾਤਰ ਮੇਰੇ 'ਤੇ ਵੀ ਰਹਿਮਤ ਕਰ।

*ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥*

ਜਿਸਦੇ ਦੇਖਣ ਨਾਲ ਹੀ ਸਾਰੇ ਪਾਪ ਨਾਸ਼ ਹੋ ਜਾਂਦੇ ਹਨ, ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ, ਸਾਰੇ ਸੋਗ ਮਿੱਟ ਜਾਂਦੇ ਹਨ, ਉਹ ਧਨੀ, ਉਹ ਸਾਈਂ ਅਜਿਹਾ ਹੈ ਜਿਸਨੂੰ ਸਿਰਫ਼ ਦੇਖਦਿਆਂ ਹੀ ਚਿੰਤਾਵਾਂ ਨਾਸ਼ ਹੋ ਜਾਂਦੀਆਂ ਹਨ। ਪਾਪ ਨੂੰ ਮਿਟਾਉਣ ਦੀ ਲੋੜ ਨਹੀਂ, ਉਸਨੂੰ ਦੇਖਦਿਆਂ ਹੀ ਸਾਡੇ ਪਾਪ ਮਿੱਟ ਜਾਂਦੇ ਹਨ।

*ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥ ੭ ॥*

ਭਾਵੇਂ ਕੁਝ ਮਨੁੱਖਾਂ ਦੀ ਚੇਤਨਾ ਅਜਿਹੀ ਹੈ, ਬਹੁਤ ਦੁੱਖ ਭਰਿਆ ਹਿਰਦਾ ਹੋਵੇ ਤਾਂ ਸੰਬੰਧੀਆਂ ਵਿਚੋਂ ਮਾਂ ਚੇਤੇ ਆਉਂਦੀ ਹੈ। ਖ਼ੁਸ਼ੀ ਨਾਲ ਭਰਿਆ ਹੋਇਆ ਹਿਰਦਾ ਹੋਵੇ, ਹਮੇਸ਼ਾ 100 ਵਿਚੋਂ 99% ਮਨੁੱਖਾਂ ਨੂੰ ਮਾਂ ਚੇਤੇ ਆਉਂਦੀ ਹੈ। ਅਚਾਨਕ ਕੋਈ ਸੱਟ ਲੱਗ ਗਈ ਹੈ, ਮੂੰਹੋਂ ਮਾਂ ਨਿਕਲਦਾ ਹੈ। ਸੰਬੰਧ ਗਹਿਰਾ ਮਾਂ ਨਾਲ ਹੈ। ਗ਼ਮ ਵੀ ਮਨੁੱਖ ਮਾਂ ਨੂੰ ਹੀ ਦੱਸਣਾ ਚਾਹੁੰਦਾ ਹੈ। ਖ਼ੁਸ਼ੀ ਵੀ ਮਾਂ ਨੂੰ ਦੱਸਣਾ ਚਾਹੁੰਦਾ ਹੈ। ਅਜਿਹਾ ਪਰੀਪੂਰਨ ਪ੍ਰਮਾਤਮਾ ਜੋ ਆਨੰਦ ਦਾ ਸੋਮਾ ਹੈ, ਖ਼ੁਸ਼ੀਆਂ ਦਾ ਸਾਗਰ ਹੈ, ਪ੍ਰਕਾਸ਼ ਦਾ ਕੇਂਦਰ ਹੈ, ਹੇ ਮਾਂ ! ਮੈਂ ਉਸਨੂੰ ਕਿਉਂ ਭੁੱਲਾਂ। ਮੈਂ ਚੇਤੇ ਰੱਖਾਂ, ਹੇ ਮਾਂ ! ਤੂੰ ਵੀ ਅਜਿਹੀ ਅਸੀਸ ਦੇ ਕਿ ਮੈਂ ਉਸਨੂੰ ਚੇਤੇ ਰੱਖਾਂ।

*ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥*

ਆਖ਼ਿਰ ਨਿਮਾਣੀ ਨਿਤਾਣੀ ਹੋ ਕੇ ਮੈਂ ਤਾਂ ਢਹਿ ਪਈ।

ਸਾਰੀਆਂ ਪੰਗਤੀਆਂ ਵਿਚ ਇਸਤਰੀ ਰੂਪ ਝੱਲਕਦਾ ਹੈ। ਭਗਤ ਕਬੀਰ ਜੀ ਦੇ ਵੀ ਇਸ ਤਰ੍ਹਾਂ ਦੇ ਬਹੁਤ ਸਾਰੇ ਬੋਲ ਹਨ। ਇਸਤਰੀ ਤੇ ਪੁਰਸ਼ ਦਾ ਤਨ ਪ੍ਰਮਾਤਮਾ ਨੇ ਵੱਖ-ਵੱਖ ਬਣਾਇਆ ਹੈ। ਇਸ ਸਦੀ ਵਿਚ ਹੁਣ ਮਨੋ-ਚਿੰਤਕ ਵੀ ਕਬੂਲ ਕਰਨ ਲੱਗ ਪਏ ਹਨ ਕਿ ਜਿਥੇ ਤਨ ਅਲੱਗ ਅਲੱਗ ਹੈ, ਉਥੇ ਮਨ ਵੀ ਅਲੱਗ ਅਲੱਗ ਹੈ। ਪੁਰਸ਼ ਵਰਗਾ ਮਨ ਇਸਤਰੀ ਕੋਲ ਨਹੀਂ ਹੈ। ਇਸਤਰੀ ਵਰਗਾ ਮਨ ਪੁਰਸ਼ ਕੋਲ ਨਹੀਂ ਹੈ। ਹੁਣ ਮਨੋ-ਚਿੰਤਕ ਇਹ ਵੀ ਮੰਨਣ ਲੱਗ ਪਏ ਹਨ ਕਿ ਪੁਰਸ਼ ਦੇ ਔਗੁਣ ਕੁਝ ਹੋਰ ਹਨ, ਇਸਤਰੀ ਦੇ ਔਗੁਣ ਕੁਝ ਹੋਰ



ਹਨ। ਪੁਰਸ਼ ਦੇ ਗੁਣ ਕੁਝ ਹੋਰ ਹਨ ਜਿਨ੍ਹਾਂ ਦੇ ਆਸਰੇ 'ਤੇ ਉਹ ਯਾਤਰਾ ਕਰ ਸਕਦਾ ਹੈ ਅਤੇ ਇਸਤਰੀ ਦੇ ਗੁਣ ਕੁਝ ਹੋਰ ਹਨ। ਇਹ ਵੀ ਠੀਕ ਹੈ ਕਿ ਮਾਂ-ਬਾਪ ਤੋਂ ਸਰੀਰ ਆਇਆ ਹੈ ਅਤੇ ਇਸ ਵਿਚ ਬਹੁਤਾ ਭਾਗ ਮਾਂ ਦਾ ਹੈ ਅਤੇ ਕਿਸ ਮਾਂ ਰਾਹੀਂ ਆਇਆ, ਜੀਵ ਦੇ ਸੰਸਕਾਰ ਜਿਸ ਮਾਂ ਦੇ ਸੰਸਕਾਰ ਨਾਲ ਮੇਲ ਖਾ ਗਏ, ਜੀਵ ਉਸ ਦੀ ਕੁੱਖ ਵਿਚ ਜਾਂਦਾ ਹੈ। ਬ੍ਰਹਿਮੰਡ ਵਿਚ ਅਰਬਾਂ ਖਰਬਾਂ ਰੂਹਾਂ ਹਨ ਜਿਨ੍ਹਾਂ ਕੋਲ ਤਨ ਨਹੀਂ ਹੈ, ਪਰ ਸੰਸਕਾਰ ਹਨ। ਪਸ਼ੂ ਕੋਲ ਤਨ ਹੈ, ਵਿਕਸਿਤ ਮਨ ਨਹੀਂ ਹੈ।

ਸੂਖਸ਼ਮ ਸਰੀਰ ਕੀ ਹੈ? ਵਿਚਾਰ, ਚਿੰਤਨ, ਸੋਚਣੀ। ਉਹ ਜੋ ਅਨੰਤ ਜਨਮਾਂ ਦੀ ਸੋਚਣੀ, ਉਹ ਜੋ ਅਨੰਤ ਜਨਮਾਂ ਦੇ ਵਿਚਾਰਾਂ ਦਾ ਸੰਗ੍ਰਿਹ ਹੈ, ਉਹ ਸਾਡਾ ਸੂਖਸ਼ਮ ਸਰੀਰ ਹੈ। ਆਤਮਾ ਦਾ ਕੋਈ ਜਨਮ ਨਹੀਂ। ਪਸ਼ੂ ਇੰਦਰਿਆਂ ਦੀ ਸ਼ਕਤੀ ਵਿਚ ਬਹੁਤ ਅੱਗੇ ਹਨ। ਭਾਵੇਂ ਕਿੰਨੀ ਉੱਚੀ ਇੱਲ ਉੱਡਦੀ ਹੋਵੇ, ਨਿੱਕਾ ਜਿਹਾ ਮਾਸ ਦਾ ਟੁਕੜਾ ਪਿਆ ਹੈ, ਉਸਨੂੰ ਦਿੱਸ ਪੈਂਦਾ ਹੈ। ਜੇ ਮਨੁੱਖ ਨੇ ਦੇਖਣਾ ਹੋਵੇ ਤਾਂ ਉਸਨੂੰ ਦੂਰਬੀਨ ਦੀ ਲੋੜ ਪੈਂਦੀ ਹੈ। ਭਾਵੇਂ 100 ਗਜ਼ ਉੱਪਰ ਘਿਉ ਡੁੱਲਿਆ ਹੋਵੇ, ਕੀੜੀ ਨੂੰ ਸੁਗੰਧ ਆ ਜਾਂਦੀ ਹੈ ਤੇ ਉਹ ਚੱਲ ਪੈਂਦੀ ਹੈ। ਗਿਆਨ-ਇੰਦਰਿਆਂ ਦੀ ਸ਼ਕਤੀ ਭਾਵੇਂ ਪਸ਼ੂਆਂ ਕੋਲ ਜ਼ਿਆਦਾ ਹੋਵੇ, ਸਰੀਰ ਬੱਲ ਭਾਵੇਂ ਜ਼ਿਆਦਾ ਹੋਵੇ, ਹਾਥੀ ਘੋੜੇ ਕੋਲ ਬੱਲ ਜ਼ਿਆਦਾ ਹੈ, ਚਾਲ ਵਿਚ ਤੇਜ਼ੀ ਭਾਵੇਂ ਪਸ਼ੂਆਂ ਕੋਲ ਜ਼ਿਆਦਾ ਹੋਵੇ। ਜਿੰਨੀ ਤੇਜ਼ੀ ਨਾਲ ਘੋੜੇ ਤੇ ਹਿਰਨ ਦੌੜ ਸਕਦੇ ਹਨ, ਮਨੁੱਖ ਥੋੜੀ ਦੌੜ ਸਕਦਾ ਹੈ। ਪਰ ਫਿਰ ਵੀ ਇਹ ਪਸ਼ੂ ਹਨ, ਬੱਝੀ ਹੋਈ ਜ਼ਿੰਦਗੀ ਹੈ। ਤਨ ਹੈ, ਵਿਕਸਿਤ ਮਨ ਨਹੀਂ ਹੈ। ਦੇਵਤੇ ਕੋਲ ਤੇ ਭੂਤ-ਪ੍ਰੇਤ ਕੋਲ ਮਨ ਤਾਂ ਹੈ, ਤਨ ਨਹੀਂ ਹੈ। ਇਕੋ ਇਕ ਮਨੁੱਖ ਹੈ ਜਿਸਦੇ ਕੋਲ ਤਨ ਵੀ ਹੈ, ਮਨ ਵੀ ਹੈ। ਪਸ਼ੂ ਨੂੰ ਵੀ ਮੁਕਤ ਹੋਣਾ ਹੋਵੇਗਾ ਤਾਂ ਮਨੁੱਖਾ ਦੇਹੀ ਚਾਹੀਦੀ ਹੈ। ਦੇਵਤਿਆਂ ਤੇ ਭੂਤਾਂ-ਪ੍ਰੇਤਾਂ ਨੂੰ ਵੀ ਮੁਕਤ ਹੋਣਾ ਹੋਵੇਗਾ ਤਾਂ ਮਨੁੱਖਾਂ ਦੇਹੀ ਚਾਹੀਦੀ ਹੈ। ਭਾਵੇਂ ਸਤਿਗੁਰ ਨੇ ਤਾਂ ਮਨੁੱਖਾ ਤਨ ਦੀ ਬੜੀ ਮਹਿਮਾ ਕੀਤੀ ਹੈ-

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*

(ਅੰਗ ੩੭੮)

ਪੁੱਤਰਾਂ ਨਾਲ, ਮਿੱਤਰਾਂ ਨਾਲ, ਖਾਣ-ਪੀਣ ਨਾਲ ਤਾਂ ਤੂੰ ਪਸ਼ੂ ਜੂਨ ਵਿਚ ਵੀ ਮਿਲ ਚੁੱਕਿਆ ਹੋਵੇਂਗਾ। ਅੱਖਾਂ ਦਾ ਰੱਸ, ਕੰਨਾਂ ਦਾ ਰੱਸ, ਖਲੜੀ ਦਾ ਰੱਸ, ਰਸਨਾ ਦਾ ਰੱਸ ਤੂੰ ਪਸ਼ੂ ਜੂਨ ਵਿਚ ਵੀ ਭੋਗਿਆ ਹੋਵੇਗਾ। ਨਾਮ ਰੱਸ ਤੇ ਗੋਬਿੰਦ ਦੇ ਮਿਲਾਪ ਦਾ ਇਹ ਮੌਕਾ ਤੈਨੂੰ ਮਿਲਿਆ ਮਨੁੱਖਾ ਦੇਹੀ ਤੋਂ-

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥*

(ਅੰਗ ੧੩੬੬)

ਇਸ ਨੂੰ ਆਖ਼ਰੀ ਮੁਗ਼ਲ ਸਮਰਾਟ ਬਾਦਸ਼ਾਹ ਸ਼ਾਹ ਜ਼ਫ਼ਰ ਇੰਝ ਬਿਆਨ ਕਰਦਾ ਹੈ-

*ਬਨਾਇਆ ਐ ਜ਼ਫ਼ਰ ਖ਼ਾਲਿਕ ਨੇ ਕਬ ਇਨਸਾਨ ਸੇ ਬੜ ਕਰ।*

ਖ਼ਾਲਿਕ ! ਉਸ ਖ਼ੁਦਾ ਨੇ ਭਾਵੇਂ ਬਹੁਤ ਕੁਝ ਬਣਾਇਆ ਹੈ ਜ਼ਮੀਨ 'ਤੇ ਪਰ ਮਨੁੱਖ ਤੋਂ ਮਹਾਨ ਕੁਝ ਵੀ ਨਹੀਂ ਬਣਾਇਆ। ਸਭ ਕੁਝ ਮਨੁੱਖ ਤੋਂ ਥੱਲੇ ਹੈ। ਇਹ ਸਾਰੇ ਦੇ ਸਾਰੇ ਮਨੁੱਖ ਤੋਂ ਥੱਲੇ ਹਨ। ਗੋਬਿੰਦ ਮਿਲਣ ਦਾ ਮੌਕਾ ਸਿਰਫ਼ ਮਨੁੱਖ ਨੂੰ ਹੈ। ਨਾ ਪਸ਼ੂਆਂ ਨੂੰ ਹੈ, ਨਾ ਦੇਵਤਿਆਂ ਤੇ ਨਾ ਭੂਤਾਂ-ਪ੍ਰੇਤਾਂ ਕੋਲ ਹੈ। ਦੇਵਤੇ ਵੀ ਇਸ ਦੇਹੀ ਲਈ ਤੜਪਦੇ ਹਨ।

ਭਾਵੇਂ ਸਰੀਰ ਆਇਆ ਮਾਂ-ਬਾਪ ਤੋਂ ਹੈ। ਮਾਂ ਦੀ ਅੰਸ਼ ਤੇ ਪਿਤਾ ਦੀ ਅੰਸ਼ ਸਰੀਰ ਦੇ ਵਿਚ ਮੌਜੂਦ ਹੈ। ਹਰ ਸਰੀਰ ਕੁਝ ਮਾਂ ਵਰਗਾ ਦਿਖਾਈ ਦਿੰਦਾ ਹੈ, ਕੁਝ ਪਿਤਾ ਵਰਗਾ। ਕੁਝ ਇਸਤਰੀ ਦੇ ਚਿੰਨ੍ਹ ਪੁਰਸ਼ ਦੇ ਸਰੀਰ 'ਤੇ ਵੀ ਮੌਜੂਦ ਹਨ। ਇਸ ਲਈ ਅਧੂਰਾ ਪੁਰਸ਼ ਇਸਤਰੀ ਦੇ ਅੰਦਰ ਹੈ, ਅਧੂਰੀ ਇਸਤਰੀ ਪੁਰਸ਼ ਦੇ ਅੰਦਰ ਹੈ। ਸੰਪੂਰਨ ਸਰੀਰ ਇਸਤਰੀ ਤੇ ਪੁਰਸ਼ ਦਾ ਅਲੱਗ ਅਲੱਗ ਹੈ। ਦਾਰਸ਼ਨਿਕ, ਸਾਇੰਟਿਸਟ ਕਹਿੰਦੇ ਹਨ, ਦੋਵੇਂ ਤਨ ਬਰਾਬਰ ਹਨ। ਮੇਰਾ ਮਨ ਕਦੀ ਵੀ ਸਹਿਮਤ ਨਹੀਂ ਹੋਇਆ। ਤਨ ਤਾਂ ਦੋਹਾਂ ਦਾ ਪ੍ਰਭੂ ਨੇ ਇਕ ਬਣਾਇਆ ਹੀ ਨਹੀਂ, ਮਨ ਵੀ ਇਕ ਨਹੀਂ ਬਣਾਇਆ, ਗੁਣ ਵੀ ਇਕ ਨਹੀਂ ਬਣਾਏ ਤੇ ਔਗੁਣ ਵੀ ਇਕ ਨਹੀਂ ਬਣਾਏ। ਇਸਤਰੀ ਦੇ ਗੁਣਾਂ ਵਿਚ ਭਾਵਨਾ ਪ੍ਰਧਾਨ ਹੈ। ਪੁਰਸ਼ ਦੇ ਅੰਦਰ ਵਿਚਾਰ ਪ੍ਰਧਾਨ ਹਨ। ਗੁਣਾਂ ਵਿਚ ਹੰਕਾਰ ਪ੍ਰਧਾਨ ਹੈ ਪੁਰਸ਼ ਵਿਚ, ਈਰਖਾ ਜੈਲਸੀ ਪ੍ਰਧਾਨ ਹੈ ਇਸਤਰੀ ਦੇ ਵਿਚ। ਇਹ ਇਕ ਹਕੀਕਤ ਹੈ। ਫਿਰ ਕਿਹੜੀ ਗੱਲ ਦੀ ਬਰਾਬਰੀ ਹੈ? ਇਹ ਜਿਹੜਾ ਆਮ ਕਿਹਾ ਜਾਂਦਾ ਹੈ ਕਿ ਦੋਵੇਂ ਬਰਾਬਰ ਹਨ, ਇਸਦੇ ਵਿਚ ਮੈਂ ਇਹ ਨਹੀਂ ਕਹਿ ਰਿਹਾ ਕਿ ਇਸਤਰੀ ਛੋਟੀ ਹੈ ਜਾਂ ਪੁਰਸ਼ ਵੱਡਾ ਹੈ। ਪੁਰਸ਼ ਛੋਟਾ ਹੈ ਜਾਂ ਇਸਤਰੀ ਵੱਡੀ ਹੈ, ਪਰ ਬਰਾਬਰੀ ਨਹੀਂ ਹੈ। ਇਸ ਉੱਪਰ ਉਦਾਹਰਣ ਚਾਹੀਦੀ ਹੈ। ਕਮਲ ਕਮਲ ਵਰਗਾ ਹੈ, ਗੁਲਾਬ ਗੁਲਾਬ ਵਰਗਾ ਹੈ, ਕੋਈ ਦੋਵੇਂ ਬਰਾਬਰ ਨਹੀਂ । ਉਸਦੀ ਆਪਣੀ ਆਪਣੀ ਮਹਾਨਤਾ ਹੈ। ਕੀ ਲੋੜ ਹੈ ਆਖਣ ਦੀ ਕਿ ਕਮਲ ਗੁਲਾਬ ਤੋਂ ਛੋਟਾ ਹੈ ਜਾਂ ਗੁਲਾਬ ਕਮਲ ਤੋਂ ਛੋਟਾ ਹੈ। ਇਕ ਦੂਜੇ ਨੂੰ ਬਰਾਬਰ ਆਖਣ ਦੀ ਵੀ ਕੀ ਲੋੜ ਹੈ। ਰੰਗ ਇਕੋ ਜਿਹਾ ਨਹੀਂ ਹੈ, ਗੁਣ ਇਕੋ ਜਿਹੇ ਨਹੀਂ ਹਨ, ਸੁਗੰਧ ਇਕੋ ਜਿਹੀ ਨਹੀਂ ਹੈ। ਠੀਕ ਹੈ ਦੋਵੇਂ ਫੁੱਲ ਹਨ। ਠੀਕ ਹੈ ਦੋਵੇਂ ਮਨੁੱਖ ਹਨ। ਪੁਰਸ਼ ਵੀ ਮਨੁੱਖ ਹੈ, ਇਸਤਰੀ ਵੀ ਮਨੁੱਖ ਹੈ।

ਪੰਜ ਹਜ਼ਾਰ ਸਾਲ ਤੋਂ ਜੋ ਸਮਾਜ ਬਣਿਆ ਹੈ ਮਨੁੱਖ ਪ੍ਰਧਾਨ ਸਮਾਜ ਹੈ। ਸੱਭਿਅਤਾ, ਸੰਸਕ੍ਰਿਤੀ ਇਸਦਾ ਜਨਮ ਦਾਤਾ ਹਮੇਸ਼ਾ ਮਨੁੱਖ ਹੀ ਰਿਹਾ ਹੈ। ਇਸਦੇ ਵਿਚ ਇਸਤਰੀ ਦਾ ਕੋਈ ਯੋਗਦਾਨ ਨਹੀਂ ਹੈ। 60 ਸਾਲ ਪਹਿਲਾਂ ਨਿਊਜ਼ੀਲੈਂਡ ਵਿਚ ਇਸਤਰੀ ਨੂੰ ਵੋਟ ਪਾਉਣ ਦਾ ਹੱਕ ਨਹੀਂ ਸੀ। 110 ਸਾਲ ਪਹਿਲਾਂ ਚਾਈਨਾ ਵਿਚ ਜੇਕਰ ਪਤੀ ਆਪਣੀ ਇਸਤਰੀ ਨੂੰ ਮਾਰ ਦਿੰਦਾ ਹੈ ਤਾਂ ਉਸ 'ਤੇ ਕਤਲ ਦਾ ਮੁਕੱਦਮਾ ਨਹੀਂ ਚੱਲਦਾ ਸੀ। ਇਸਤਰੀ ਉਸਦੀ ਸੰਮਪਦਾ ਹੈ, ਭਾਵੇਂ ਰੱਖੇ ਭਾਵੇਂ ਮਾਰ ਦੇਵੇ। 200 ਸਾਲ ਤੱਕ ਇਹੋ ਜਿਹੀ ਮਨੌਤ ਚੱਲਦੀ ਰਹੀ



ਕਈ ਦੇਸ਼ਾਂ ਵਿਚ ਕਿ ਇਸਤਰੀ ਵਿਚ ਆਤਮਾ ਹੀ ਨਹੀਂ ਹੁੰਦੀ। ਉਹ ਤਾਂ ਜਿਵੇਂ ਵਸਤੂ ਹੁੰਦੀ ਹੈ, ਇਸ ਤਰ੍ਹਾਂ ਦੀ ਉਹ ਵਸਤੂ ਹੈ। ਜਿਵੇਂ ਵਸਤੂਆਂ ਨੂੰ ਵਰਤੀਦਾ ਹੈ, ਇਸ ਤਰ੍ਹਾਂ ਵਰਤ ਲਉ। ਅਜਿਹਾ ਕਿਉਂ ਹੋਇਆ? ਇਸਤਰੀ ਵਸਤੂ ਬਣ ਕੇ ਕਿਉਂ ਰਹਿ ਗਈ? ਸਮਾਜ ਦੀ ਰੂਪ-ਰੇਖਾ ਦਾ ਜਨਮ ਦਾਤਾ ਮਨੁੱਖ ਸੀ। ਰਾਜਨੀਤੀ ਇਸਦੇ ਆਲੇ ਦੁਆਲੇ ਘੁੰਮਦੀ ਸੀ, ਕਿਉਂਕਿ ਪੁਰਸ਼ ਪ੍ਰਧਾਨ ਸਮਾਜ ਸੀ। 5 ਹਜ਼ਾਰ ਸਾਲ ਤੋਂ ਇਸਤਰੀ ਨੇ ਵੀ ਕਬੂਲ ਕਰ ਲਿਆ ਕਿ ਠੀਕ ਹੈ ਮੈਂ ਨਿਮਾਣੀ ਹਾਂ, ਨਿਤਾਣੀ ਹਾਂ, ਗ਼ੁਲਾਮ ਹੀ ਸਹੀ।

ਮਹਾਂ ਕਵੀ ਤੁਲਸੀ ਬੜੇ ਮਹਾਨ ਗਿਆਨ ਨੂੰ ਸਾਡੇ ਸਾਹਮਣੇ ਰੱਖਦਾ ਹੈ। ਸਿਰਫ਼ ਰਾਮ ਤੇ ਸੀਤਾ ਦੀ ਉਸਨੇ ਕਥਾ ਨਹੀਂ ਲਿਖੀ ਬਲਕਿ ਬ੍ਰਹਮ-ਗਿਆਨ ਨੂੰ ਵੀ ਬੜਾ ਉਡੇਲਿਆ ਹੈ।

*ਕਾਮ ਕ੍ਰੋਧ ਅਰ ਲੋਭ ਕੀ ਜਬ ਲਗਿ ਮਨ ਮੇ ਖਾਨ।*
*ਤਬ ਲਗਿ ਪੰਡਿਤ ਮੂਰਖੋ ਤੁਲਸੀ ਏਕ ਸਮਾਨ।*

ਇਕ ਅਨਪੜ੍ਹ ਹੈ, ਇਕ ਪੜ੍ਹਿਆ ਲਿਖਿਆ ਹੈ ਪਰ ਉਸ ਪੜ੍ਹੇ ਲਿਖੇ ਦੇ ਅੰਦਰ ਵੀ ਵਾਸ਼ਨਾ ਪ੍ਰਧਾਨ ਹੈ, ਹੰਕਾਰ ਪ੍ਰਧਾਨ ਹੈ। ਦੋਵੇਂ ਇਕੋ ਜਿਹੇ ਹਨ। ਦੋਹਾਂ ਨੂੰ ਮੂਰਖ ਕਹਿਣਾ ਚਾਹੀਦਾ ਹੈ। ਪਸ਼ੂਆਂ ਦੀ ਸ਼੍ਰੇਣੀ ਵਿਚ ਖੜ੍ਹਾ ਕਰ ਦਿੱਤਾ ਇਸਤਰੀ ਨੂੰ। ਤਾੜਨ ਦੀ ਲੋੜ ਹੈ ਪਸ਼ੂ ਨੂੰ, ਤਾੜਨ ਦੀ ਲੋੜ ਹੈ ਇਸਤਰੀ ਨੂੰ। ਜੇ ਕਿਤੇ ਗ਼ੁੱਸਾ ਸੀਮਾ ਤੋਂ ਬਾਹਰ ਹੈ ਜਿਵੇਂ ਪਸ਼ੂਆਂ ਨੂੰ ਕਿੱਲੇ ਨਾਲ ਬੰਨ੍ਹ ਦਿੰਦੇ ਹੋ, ਇਸੇ ਤਰ੍ਹਾਂ ਕਿਸੇ ਥੰਮ੍ਹੀ ਨਾਲ ਇਸਤਰੀ ਬੰਨ੍ਹ ਦਿਉ। ਕਿਤੇ ਵੀ ਨਹੀਂ ਲਿਖਿਆ ਜੇ ਪੁਰਸ਼ ਕਿਤੇ ਖ਼ੂਨਖ਼ਾਰ ਹੋ ਗਿਆ, ਮੂਰਖ ਹੋ ਗਿਆ ਤਾਂ ਇਸਨੂੰ ਵੀ ਬੰਨ੍ਹ ਕੇ ਰੱਖੋ। ਪੁਰਸ਼ ਪ੍ਰਧਾਨ ਸਮਾਜ ਹੈ। ਨਾ ਪੁਰਸ਼ ਵੱਡਾ ਹੈ ਨਾ ਇਸਤਰੀ ਵੱਡੀ ਹੈ ਤੇ ਦੋਹਾਂ ਨੂੰ ਬਰਾਬਰ ਕਹਿਣ ਦੀ ਵੀ ਲੋੜ ਨਹੀਂ। ਕਿਹੜੀ ਗੱਲ ਤੋਂ ਬਰਾਬਰੀ ਕਰਦੇ ਹੋ? ਕਿਸੇ ਗੱਲ ਵਿਚ ਵੀ ਬਰਾਬਰ ਨਹੀਂ ਹੈ। ਵੱਡਾ ਛੋਟਾ ਆਖਣ ਦੀ ਵੀ ਕੋਈ ਲੋੜ ਨਹੀਂ। ਇਹ ਵੀ ਬਹੁਤ ਵੱਡੀ ਮੂਰਖਤਾ ਹੋਵੇਗੀ। ਜੇਕਰ ਕੋਈ ਕਹੇ ਕਮਲ ਗੁਲਾਬ ਨਾਲੋਂ ਛੋਟਾ ਹੈ ਜਾਂ ਗੁਲਾਬ ਕਮਲ ਨਾਲੋਂ ਛੋਟਾ ਹੈ। ਇਸਤਰੀ ਇਸਤਰੀ ਵਰਗੀ ਹੈ, ਪੁਰਸ਼ ਪੁਰਸ਼ ਵਰਗਾ ਹੈ। ਪੁਰਸ਼ ਆਪਣੇ ਗੁਣਾਂ ਨਾਲ ਅੱਗੇ ਚਲੇ, ਇਸਤਰੀ ਆਪਣੇ ਗੁਣਾਂ ਵਿਚ ਅੱਗੇ ਚੱਲੇ। ਸਰੀਰਕ ਤੱਲ 'ਤੇ ਜਿਵੇਂ ਇਸਤਰੀ ਪੁਰਸ਼ ਦਾ ਸੰਗਮ ਤੇ ਇਹੋ ਹੀ ਤਿੰਨ ਤਰ੍ਹਾਂ ਦੇ ਰਿਸ਼ਤਿਆਂ ਨੂੰ ਜਨਮ ਦਿੰਦਾ ਹੈ- ਨਾਨਕੇ, ਦਾਦਕੇ, ਸਹੁਰੇ। ਜੇਕਰ ਇਸਤਰੀ ਪੁਰਸ਼ ਦਾ ਸੰਗਮ ਨਹੀਂ ਹੈ ਤਾਂ ਤਿੰਨੇ ਰਿਸ਼ਤੇ ਖ਼ਤਮ ਹੋ ਜਾਣਗੇ। ਜੋ ਪੁਰਸ਼ ਦੇ ਅੰਦਰ ਗੁਣ ਪ੍ਰਧਾਨ ਹਨ, ਜੋ ਇਸਤਰੀ ਦੇ ਅੰਦਰ ਗੁਣ ਪ੍ਰਧਾਨ ਹਨ, ਉਹਨਾਂ ਦਾ ਜੇ ਸੰਗਮ ਹੋ ਜਾਏ ਤਾਂ ਬਹੁਤ ਸੁੰਦਰ ਅਧਿਆਤਮਕ ਢਾਂਚਾ ਬਣਦਾ ਹੈ। ਪੁਰਸ਼ ਉਸ ਦਿਨ ਪੂਰਨ ਹੁੰਦਾ ਹੈ। ਜੇਕਰ ਸਰੀਰਕ ਮਿਲਾਪ ਦੀ ਇੰਨੀ ਮਹਿਮਾ ਹੈ, ਨੱਚ-ਨੱਚ ਕੇ ਇਹ ਮਿਲਾਪ ਕਰਾਇਆ ਜਾਂਦਾ ਹੈ ਬਰਾਤਾਂ ਵਿਚ। ਇਸ ਸਭ ਕੁਝ ਦੇ ਉੱਪਰ ਧਰਮ ਦੀ ਵੀ ਮੋਹਰ ਲਾਈ ਜਾ ਰਹੀ ਹੈ, ਮੰਦਿਰ ਵਿਚ ਕਰਨਾ, ਗੁਰਦੁਆਰੇ ਵਿਚ ਕਰਨਾ। ਜੇਕਰ ਦੋਹਾਂ ਦੇ ਸਰੀਰਾਂ ਨੂੰ ਨੇੜੇ ਲਿਆਉਣ ਵਾਸਤੇ ਇੰਨਾ ਅਡੰਬਰ, ਮਾਂ-ਬਾਪ ਵੀ ਅੱਗੇ ਆਏ,

ਸਮਾਜ ਵੀ ਅੱਗੇ ਆਇਆ, ਧਰਮ ਵੀ ਅੱਗੇ ਆਇਆ ਅਤੇ ਲੱਖਾਂ ਦਾ ਖ਼ਰਚ ਵੀ ਕੀਤਾ।

ਇਕ ਬਰਾਤ ਵਿਚ ਮੈਨੂੰ ਜਾਣ ਦਾ ਮੌਕਾ ਮਿਲਿਆ ਲੰਗਰ ਦੇ ਸਮੇਂ। ਪਹਿਲਾਂ ਮੈਂ ਨਹੀਂ ਸੀ ਜਾਂਦਾ ਹੁੰਦਾ। ਪਤਾ ਚੱਲਿਆ ਇਸ ਖਾਣੇ ਪੀਣੇ ਉੱਤੇ ਗਿਆਰਾਂ ਲੱਖ ਰੁਪਈਆ ਖ਼ਰਚ ਹੋਇਆ ਹੈ। ਹੱਦ ਹੋ ਗਈ, ਇੰਨਾ ਖ਼ਰਚਾ। ਬਸ ਦੋ ਸਰੀਰਾਂ ਨੂੰ ਨੇੜੇ ਲਿਆਉਣਾ। ਬਾਕੀ ਅਡੰਬਰਾਂ 'ਤੇ ਕਿੰਨਾ ਖ਼ਰਚ ਹੋਇਆ ਹੋਵੇਗਾ? ਵੱਡੇ ਵੱਡੇ ਫ਼ਿਲਮ-ਸਟਾਰ ਆਏ ਸਨ। ਚੰਗੇ ਚੰਗੇ ਸਿੰਗਰ ਆਏ ਹੋਏ ਸਨ। ਬੜਾ ਅਡੰਬਰ ਸੀ। ਕਦੀ ਉੱਦਮ ਨਹੀਂ ਹੋਇਆ ਕਿ ਮਨ ਕਰਕੇ ਵੀ ਇਸਤਰੀ ਪੁਰਸ਼ ਨੇੜੇ ਆਉਣ। ਇਸਤਰੀ ਦਾ ਮਨ ਅਲੱਗ ਹੈ, ਪੁਰਸ਼ ਦਾ ਮਨ ਅਲੱਗ ਹੈ। ਛੋਟੇ ਵੱਡੇ ਮਹਾਂਭਾਰਤ ਨੂੰ ਵਿਚਾਰਾਂ ਦੀ ਸਿਖਰਤਾ ਤੇ ਵਿਚਾਰਾਂ ਦਾ ਟਕਰਾਅ ਜਨਮ ਦਿੰਦੇ ਹਨ। ਮਨੁੱਖ ਦੇ ਵਿਚਾਰਾਂ ਨੇ ਇਹੀ ਕੁਝ ਕੀਤਾ ਹੈ। ਵਿਚਾਰਾਂ ਦੀ ਪ੍ਰਧਾਨਤਾ ਹੰਕਾਰ ਨੂੰ, ਵਾਸ਼ਨਾ ਨੂੰ ਜਨਮ ਦਿੰਦੀ ਹੈ। ਜਿੰਨਾ ਸਿਆਣਾ ਮਨੁੱਖ ਹੋਵੇਗਾ, ਉੱਨਾ ਵਾਸ਼ਨਾ ਵਿਚ ਡੁੱਬਿਆ ਹੋਵੇਗਾ। ਜਿੰਨਾ ਵਿਚਾਰ ਪ੍ਰਧਾਨ ਮਨੁੱਖ ਹੋਵੇਗਾ, ਉੱਨਾ ਲੋਭੀ ਹੋਵੇਗਾ। ਉੱਨਾ ਹੀ ਬੇਈਮਾਨ ਹੋਵੇਗਾ, ਉੱਨਾ ਹੀ ਜ਼ਾਲਮ ਹੋਵੇਗਾ। ਵਿਚਾਰਾਂ ਦਾ ਔਗੁਣ ਹੈ ਕਿ ਗ਼ਲਤੀ ਹੋਈ ਹੋਵੇ ਤਾਂ ਵੀ ਨਹੀਂ ਮੰਨੇਗਾ। ਭਾਵਨਾ ਦਾ ਇਹ ਗੁਣ ਹੈ ਕਿ ਗ਼ਲਤੀ ਨਾ ਵੀ ਹੋਵੇ ਤਾਂ ਵੀ ਮੰਨ ਲਏਗੀ।

ਹੁਣ ਮੈਂ ਇਥੇ ਇਹ ਵੀ ਨਹੀਂ ਕਹਿ ਰਿਹਾ ਕਿ ਵਿਚਾਰਾਂ ਦੀ ਕੋਈ ਗੱਲ ਨਹੀਂ, ਭਾਵਨਾ ਹੀ ਭਾਵਨਾ ਦੀ ਗੱਲ ਹੈ। ਬਾਹਰ ਦਾ ਸਾਰਾ ਵਿਕਾਸ ਵਿਚਾਰ ਆਸ਼ਰਤ ਹੈ। ਇਹ ਮੋਟਰ ਗੱਡੀਆਂ, ਮਾਰਕੀਟ, ਰੇਲਾਂ, ਇਹ ਅਡੰਬਰ ਵਿਚਾਰਾਂ ਦੀ ਪ੍ਰਧਾਨਤਾ ਤੋਂ ਜਨਮ ਲੈਂਦੇ ਹਨ, ਪਰ ਤਕਰਾਰ ਹੈ, ਯੁੱਧ ਹੈ। ਘਰ-ਘਰ ਦਾ ਮਹਾਂਭਾਰਤ ਇਹ ਵੀ ਵਿਚਾਰਾਂ ਦੀ ਟਕਰਾਉ ਤੋਂ ਜਨਮ ਲੈਂਦੇ ਹਨ। ਇਸਤਰੀ ਦੀ ਭਾਵਨਾ ਇਸ ਨੂੰ ਕਮਜ਼ੋਰ ਬਣਾਈ ਰੱਖਦੀ ਹੈ, ਬੁਜ਼ਦਿਲ ਬਣਾਈ ਰੱਖਦੀ ਹੈ। ਇਹ ਭਟਕਾਉਂਦੀ ਹੈ। ਜਿਥੇ ਜਿਥੇ ਇਸਤਰੀ ਨੇ ਅਜਿਹਾ ਮਹਿਸੂਸ ਕੀਤਾ ਹੈ, ਉਸਨੇ ਆਪਣੇ ਗੁਣਾਂ ਨੂੰ ਉਜਾਗਰ ਕਰਨ ਦੀ ਕੋਸ਼ਿਸ਼ ਨਹੀਂ ਕੀਤੀ, ਬਲਕਿ ਪੁਰਸ਼ ਦੇ ਵਿਚਾਰ ਦੀ ਨਕਲ ਕੀਤੀ। ਹੋਇਆ ਕੀ, ਵਿਚਾਰ ਪ੍ਰਧਾਨ ਜਿਹੜੇ ਦੇਸ਼ ਹਨ, ਜਿਥੇ ਇਸਤਰੀਆਂ ਵਿਚਾਰ ਪ੍ਰਧਾਨ ਹੋ ਗਈਆਂ। ਘਰ ਤੇ ਟੁੱਟ ਗਏ ਹਨ, ਪਰਿਵਾਰ ਤੇ ਟੁੱਟ ਗਏ ਹਨ। 60 ਫ਼ੀਸਦੀ ਸ਼ਾਦੀਆਂ ਤਲਾਕ ਤੱਕ ਪਹੁੰਚਦੀਆਂ ਹਨ ਯੂਰਪ ਦੇਸ਼ ਵਿਚ। ਕਿਉਂਕਿ ਮਹਾਨਤਾ ਪੁਰਸ਼ ਦੀ ਬਣੀ ਹੋਈ ਹੈ। ਤੇ ਹੁਣ ਇਸਤਰੀ ਨੇ ਕੋਸ਼ਿਸ਼ ਸ਼ੁਰੂ ਕਰ ਦਿੱਤੀ ਕਿ ਮੈਂ ਪੁਰਸ਼ ਵਰਗੀ ਹਾਂ ਤੇ ਪੁਰਸ਼ ਵਰਗੇ ਕਪੜੇ ਪਾਉਣ ਲੱਗ ਪਈਆਂ। ਪੁਰਸ਼ ਵਰਗੇ ਕੰਮ ਕਰਨ ਲੱਗ ਪਈਆਂ। ਮੈਂ ਕਹਿੰਦਾ ਹਾਂ, ਸਰੀਰ ਅਲੱਗ ਹੈ, ਮਨ ਅਲੱਗ ਹੈ, ਤਾਂ ਕੰਮ ਧੰਦਾ ਵੀ ਅਲੱਗ ਅਲੱਗ ਹੈ। ਇਕੋ ਤਰ੍ਹਾਂ ਦੀ ਸਿਖਸ਼ਾ, ਇਹ ਤੇ ਇਸਤਰੀ ਨੂੰ ਵੀ ਪੁਰਸ਼ ਵਰਗਾ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਤੇ ਕਮਲ ਨੂੰ ਵੀ ਗੁਲਾਬ ਵਰਗਾ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਕੋਸ਼ਿਸ਼ ਵਿਚ ਕੀ ਹੋਏਗਾ? ਕਮਲ ਗੁਲਾਬ ਵਰਗਾ ਤਾਂ



ਨਹੀਂ ਬਣ ਸਕੇਗਾ, ਪਰ ਕਮਲ ਕਮਲ ਵਰਗਾ ਵੀ ਨਹੀਂ ਹੋ ਸਕੇਗਾ। ਜੇਕਰ ਇਸਤਰੀ ਨੇ ਪੁਰਸ਼ ਬਣਨ ਦੀ ਕੋਸ਼ਿਸ਼ ਕੀਤੀ ਤਾਂ ਪੁਰਸ਼ ਤੇ ਨਹੀਂ ਹੋ ਸਕੇਗੀ, ਇਹ ਚੰਗੀ ਇਸਤਰੀ ਵੀ ਨਹੀਂ ਹੋ ਸਕੇਗੀ। ਐਸਾ ਹੋ ਗਿਆ। ਐਸਾ ਸਾਰੇ ਸੰਸਾਰ ਵਿਚ ਹੋ ਗਿਆ। ਇਸਤਰੀ ਦਾ ਆਪਣਾ ਧਰਮ ਗੁਣ ਹੈ। ਉਹ ਭਾਵਨਾ ਪ੍ਰਧਾਨ ਰਹੇ, ਵਿਚਾਰ ਉਸਦੇ ਜ਼ਹਿਨ ਅਸਰ ਰਹਿਣ।

ਵਿਦੇਸ਼ਾਂ ਵਿਚ ਚਰਚ ਉੱਜੜ ਗਏ। ਕੋਈ ਨਹੀਂ ਜਾਣਦਾ, ਵਿਚਾਰ ਪ੍ਰਧਾਨ ਹੈ। ਵਿਚਾਰਾਂ ਨੇ ਤਾਂ ਨਾਸਤਿਕਤਾ ਹੀ ਦੇਣੀ ਹੈ। ਜੇਕਰ ਯੂਰਪ ਵਿਚ ਏਨੀ ਨਾਸਤਿਕਤਾ ਆ ਗਈ ਪੁਰਸ਼ ਦੇ ਵਿਚਾਰ ਕਰਕੇ ਤਾਂ ਇਸਤਰੀ ਵੀ ਵਿਚਾਰਕ ਬਣ ਗਈ। ਉਹ ਰੇਲ ਚਲਾਉਂਦੇ ਹਨ, ਅਸੀਂ ਵੀ ਚਲਾਉਣੀ ਹੈ। ਉਹ ਜਹਾਜ਼ ਚਲਾਉਂਦੇ ਹਨ, ਅਸੀਂ ਵੀ ਚਲਾਣਾ ਹੈ। ਉਹ ਬੰਦੂਕ ਚਲਾਉਂਦੇ ਹਨ, ਅਸੀਂ ਵੀ ਚਲਾਣੀ ਹੈ। ਉਹ ਸੈਨਾ ਵਿਚ ਭਰਤੀ ਹੁੰਦੇ ਹਨ, ਅਸੀਂ ਵੀ ਭਰਤੀ ਹੋਣਾ ਹੈ। ਨਹੀਂ, ਫਿਰ ਤਾਂ ਸਭ ਕੁਛ ਗ਼ਰਕ ਹੋ ਜਾਏਗਾ, ਤਬਾਹ ਹੋ ਜਾਏਗਾ। ਘਰ ਬਣਾਉਂਦਾ ਤਾਂ ਪੁਰਸ਼ ਹੈ, ਪਰ ਸੰਭਾਲਦੀ ਇਸਤਰੀ ਹੈ। ਜੇ ਦੋਵੇਂ ਬਣਾਉਣ ਵਾਲੇ ਹੀ ਹੋ ਗਏ, ਯਕੀਨ ਜਾਣੋ, ਘਰ ਸੰਭਲੇਗਾ ਹੀ ਨਹੀਂ।

ਮਹਾਤਮਾ ਗਾਂਧੀ ਨੂੰ ਅਤੇ ਭਾਰਤ ਦੇ ਅਵਤਾਰੀ ਪੁਰਸ਼ਾਂ ਨੂੰ ਮੈਂ ਪੁਰਸ਼ ਨਹੀਂ ਮੰਨਦਾ, ਇਸਤਰੀਆਂ ਹਨ। ਇਹ ਦਇਆ ਦੀ ਗੱਲ ਕਰਦੇ ਹਨ, ਇਹ ਪ੍ਰੇਮ ਦੀ ਗੱਲ ਕਰਦੇ ਹਨ, ਭਾਵਨਾ ਦੀ ਗੱਲ ਕਰਦੇ ਹਨ, ਅਹਿੰਸਾ ਦੀ ਗੱਲ ਕਰਦੇ ਹਨ। ਇਹ ਤਾਂ ਇਸਤਰੀ ਦੇ ਗੁਣ ਹਨ। ਇਹ ਤਾਂ ਸਭ ਇਸਤਰੀਆਂ ਵਰਗੇ ਹਨ। ਇਹਨਾਂ ਤੋਂ ਕੁਝ ਵੀ ਨਹੀਂ ਹੋਵੇਗਾ, ਉਹ ਇੰਝ ਕਹਿੰਦੇ ਹਨ ਅਤੇ ਮੈਂ ਇਹਨਾਂ ਬੋਲਾਂ ਨੂੰ ਪੜ੍ਹ ਕੇ, ਕਿਉਂਕਿ ਉਹ ਵਿਚਾਰਕ ਰਿਹਾ ਨਹੀਂ, ਉਹਦੀਆਂ ਲਿਖਤਾਂ ਹਨ। ਮੈਂ ਕਿਹਾ ਕੌਣ ਦੱਸੇ ਮਨੁੱਖਤਾ ਦੇ ਇਸ ਚਮਨ ਦੇ ਵਿਚੋਂ, ਗੁਰੂ ਨਾਨਕ, ਕਬੀਰ, ਮਹਾਤਮਾ ਬੁੱਧ, ਸ੍ਰੀ ਕ੍ਰਿਸ਼ਨ ਤੇ ਈਸਾ ਨੂੰ ਕੱਢ ਦੇਈਏ। ਬਾਕੀ ਤਾਂ ਸਭ ਕੰਢਿਆਂ ਦਾ ਜੰਗਲ ਹੀ ਰਹਿ ਜਾਂਦਾ ਹੈ। ਇਹਨਾਂ ਕਰਕੇ ਤਾਂ ਬਗ਼ੀਚੇ ਦੀ ਰੌਣਕ ਹੈ। ਇਹਨਾਂ ਕਰਕੇ ਤਾਂ ਬਗ਼ੀਚਾ ਚੰਗਾ ਲੱਗਦਾ ਪਿਆ ਹੈ। ਇਹਨਾਂ ਫੁੱਲਾਂ ਨੂੰ ਇਕ ਪਾਸੇ ਕਰ ਦੇਈਏ, ਸਿਵਾਏ ਕੰਢਿਆਂ ਦੇ ਹੋਰ ਕੁਛ ਵੀ ਨਹੀਂ।

ਗਿਆਨ ਤੇ ਭਾਵਨਾ ਦਾ ਸੰਗਮ ਅਧਿਆਤਮਕ ਵਿਵਾਹ ਹੈ। ਵਿਚਾਰ ਤੇ ਪ੍ਰੇਮ ਦਾ ਸੰਗਮ ਅਧਿਆਤਮਕ ਵਿਵਾਹ ਹੈ। ਜਦ ਕੋਈ ਪੁਰਸ਼ ਹੋ ਕੇ ਇਸਤਰੀ ਦੇ ਰੂਪ ਵਿਚ ਬੋਲਦਾ ਹੈ ਤਾਂ ਇਸਦਾ ਮਤਲਬ ਵਿਚਾਰਕ ਤੇ ਉਹ ਹੈ, ਉਹਦੇ ਅੰਦਰ ਪ੍ਰੇਮ ਪੂਰਨ ਤੌਰ ਤੇ ਪ੍ਰਗਟ ਹੋ ਗਿਆ। ਉਹਦੇ ਅੰਦਰ ਭਾਵਨਾ ਪੂਰਨ ਤੌਰ ਤੇ ਪ੍ਰਗਟ ਹੋਈ ਹੈ। ਇਹਨਾਂ ਪੁਰਸ਼ਾਂ ਨੂੰ ਅਸੀਂ ਕਹਿੰਦੇ ਹਾਂ ਪੂਰਨ ਪੁਰਖ। ਇਹ ਪੂਰਨ ਪੁਰਖ ਦੇ ਬੋਲ ਹਨ, ਜੋ ਇਸਤਰੀ ਦੇ ਰੂਪ ਵਿਚ ਪਏ ਬੋਲਦੇ ਹਨ। ਦੱਸਦੇ ਪਏ ਹਨ ਕਿ ਸਰੀਰ ਮੇਰੇ ਕੋਲ ਪੁਰਸ਼ ਦਾ ਹੈ। ਮਨ ਮੇਰੇ ਕੋਲ ਪੁਰਸ਼ ਦਾ ਹੈ, ਪਰ ਇਸਤਰੀ ਵਾਲੇ ਗੁਣ ਵੀ ਆ ਗਏ, ਭਾਵਨਾ ਵੀ ਆ ਗਈ। ਮੈਂ ਫਿਰ ਕਿਹਾ ਪੁਰਸ਼ ਗ਼ਲਤੀਆਂ ਤੇ ਗ਼ਲਤੀਆਂ ਕਰੇ, ਨਹੀਂ ਮੰਨਦਾ। ਨਾ ਵੀ ਗ਼ਲਤੀ ਕਰੇ, ਨਹੀਂ ਵੀ ਭੁੱਲ ਹੋਈ

ਜੇ ਇਸ ਤਰ੍ਹਾਂ ਆਖਿਆ ਜਾਏ। ਨਿਮਰਤਾ ਤੇ ਸਹਿਨਸ਼ੀਲਤਾ ਭੁੱਲ ਮੰਨ ਲੈਣੀ ਇਹ ਸ਼ਬਦ ਇਥੋਂ ਹੀ ਆਰੰਭ ਹੋਇਆ। ਆਖ਼ਰੀ ਪੰਗਤੀ ਸਰਵਨ ਕਰੋ।

*ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ॥ ੮॥ ੧॥ ੪॥*

ਸਭ ਕੁਝ ਪੂਰਬਲੇ ਜਨਮ ਕਰਕੇ ਹੀ ਮਿਲਿਆ ਹੈ। ਹਰ ਉਸ ਮਨੁੱਖ ਨੂੰ, ਹਰ ਉਸ ਵਿਚਾਰਕ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਮੈਂ ਅਧੂਰਾ ਹਾਂ, ਜਿਤਨੇ ਚਿਰ ਤੱਕ ਅੰਦਰ ਭਾਵਨਾ ਨਹੀਂ। ਭਾਵਨਾ ਅੰਕਿਤ ਹੋਵੇ ਤੇ ਭਗਤ ਹੈ।

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*

(ਅੰਗ ੬੯੪)

ਉਪਨਿਸ਼ਦਾਂ ਦੇ ਰਿਸ਼ੀ ਕਹਿੰਦੇ ਹਨ ਕਿ ਭਾਵਨਾ ਕਰਕੇ ਹੀ ਪ੍ਰਭੂ ਪ੍ਰਗਟ ਹੁੰਦਾ ਹੈ ਉਂਝ ਨਹੀਂ ਪ੍ਰਗਟ ਹੁੰਦਾ। ਪ੍ਰਭੂ ਦਾ ਸਦਕਾ ਇਸ ਤਰ੍ਹਾਂ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋ ਗਈ। ਗੁਰੂ ਦੀ ਸਹਾਇਤਾ ਨਾਲ, ਗੁਰੂ ਦੀ ਬਖ਼ਸ਼ਿਸ਼ ਨਾਲ ਪੂਰਬਲੇ ਕਰਮ ਜਾਗੇ, ਪੂਰਬਲੇ ਭਾਗ ਜਾਗੇ ਤੇ ਪ੍ਰਭੂ ਦੀ ਪ੍ਰਾਪਤੀ ਹੋ ਗਈ। ਭੁੱਲਾਂ ਚੁੱਕਾਂ ਦੀ ਛਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥





# ਜਪ ਮਨ ਰਾਮ ਨਾਮੁ ਨਿਸਤਾਰਾ

ਬੈਰਾੜੀ ਮਹਲਾ ੪॥

*ਜਪਿ ਮਨ ਰਾਮ ਨਾਮੁ ਨਿਸਤਾਰਾ॥*
*ਕੋਟ ਕੋਟੰਤਰ ਕੇ ਪਾਪ ਸਭਿ ਖੋਵੈ*
*ਹਰਿ ਭਵਜਲੁ ਪਾਰਿ ਉਤਾਰਾ॥ ੧॥ ਰਹਾਉ॥*
*ਕਾਇਆ ਨਗਰਿ ਬਸਤ ਹਰਿ ਸੁਆਮੀ*
*ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥*
*ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ*
*ਹਰਿ ਲਾਧਾ ਗੁਰ ਵੀਚਾਰਾ॥ ੧॥*
*ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ*
*ਹਰਿ ਆਪਿ ਕੀਆ ਪਾਸਾਰਾ॥*
*ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ*
*ਸੋ ਸਾਹੁ ਸਚਾ ਵਣਜਾਰਾ॥ ੨॥ ੪॥*

(ਅੰਗ ੭੨੦)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਸਵਾਰੀ ਸਾਧਸੰਗਤ ਜੀਉ ! ਰਾਗ ਬੈਰਾੜੀ ਦੇ ਅੰਦਰ ਧੰਨ ਗੁਰੂ ਰਾਮਦਾਸ ਮਹਾਰਾਜ ਜੀ ਦਾ ਇਹ ਮਹਾਂ-ਵਾਕ ਹੈ, ਜਿਸਦੇ ਵਿਚ ਜੱਪ ਦੀ ਪ੍ਰੇਰਨਾ ਹੈ। ਧਾਰਮਿਕ ਕਰਮਾਂ ਵਿਚੋਂ ਸਿਰਮੌਰ ਕਰਮ ਅਤੇ ਜੱਪ ਤੋਂ ਬਿਨਾਂ ਸਾਰੇ ਕਰਮ ਵਿਅਰਥ ਹਨ। ਫਿਰ ਇਸ ਸ਼ਬਦ ਵਿਚ ਦੱਸਿਆ ਹੈ ਕਿ ਜੱਪ ਦਾ ਫੱਲ ਕੀ ਹੈ? ਜੱਪ ਤੋਂ ਪ੍ਰਾਪਤੀ ਕੀ ਹੈ? ਸਾਰੀ ਖੇਡ ਬਣ ਜਾਏਗੀ, ਸਾਰੇ ਮਸਲੇ ਹੱਲ ਹੋ ਜਾਣਗੇ। ਗੁਰੂ ਨਾਨਕ ਦੇਵ ਜੀ ਦੀ ਪਹਿਲੀ ਬਾਣੀ, ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਦਾ ਨਾਮ ਜਪੁ ਹੈ। ਜੱਪ ਦਾ ਫਲ ਮੇਰੇ ਪਾਤਿਸ਼ਾਹ ਦੱਸਦੇ ਹਨ-

*ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ॥ ੧॥ ਰਹਾਉ॥*

ਕਰੋੜਾਂ ਜਨਮਾਂ ਦੇ ਪਾਪ ਮਿੱਟ ਜਾਣਗੇ। ਪਾਪ ਮਿੱਟ ਗਏ, ਦੁੱਖ ਮਿੱਟ ਗਏ। ਦੁੱਖਾਂ ਦੀ ਬੁਨਿਆਦ ਪਾਪ ਹੈ। ਦੁੱਖਾਂ ਦਾ ਮੌਜੂਦ ਹੋਣਾ ਇਸ ਗੱਲ ਦਾ ਸਬੂਤ ਹੈ ਕਿ ਪਾਪ ਮੌਜੂਦ ਹਨ। ਪਾਪ ਕੀ ਹੈ? ਕਿਸੇ ਨੂੰ ਦਿੱਤਾ ਹੋਇਆ ਦੁੱਖ ਪਲਟ ਕੇ ਵਾਪਿਸ ਆ ਜਾਂਦਾ ਹੈ। ਕਿਸੇ ਨੂੰ ਦਿੱਤਾ ਵੀ ਨਹੀਂ ਹੈ ਪਰ ਕਿਸੇ ਬਾਰੇ ਸੋਚਿਆ ਵੀ ਹੈ ਤਾਂ ਵੀ ਪਾਪ ਹੋ ਗਿਆ। ਮਨ ਵਿਚ ਸੋਚਿਆ ਕਿ ਇਸ ਨੂੰ ਇਹ ਚੋਟ ਪਹੁੰਚਾਉਣੀ ਹੈ ਤਾਂ ਵੀ ਪਾਪ ਹੋ ਗਿਆ, ਮਨ ਤਾਂ ਮੈਲਾ ਹੋ ਗਿਆ। ਨਾਸਤਿਕ ਤਾਂ ਦੁੱਖੀ ਹਨ ਪਰ ਮੰਦਿਰ, ਮਸਜਿਦ ਤੇ ਗੁਰਦੁਆਰੇ ਜਾਣ ਵਾਲੇ, ਕਥਾ ਕੀਰਤਨ ਸੁਣਨ ਵਾਲੇ ਵੀ ਬੜੇ ਦੁੱਖੀ ਹਨ। ਫਿਰ ਕਹਿ ਦੇਈਏ ਜਾਂ ਤਾਂ ਇਹ ਜੋ ਕੁਝ ਕਰਦੇ ਪਏ ਹਨ, ਜੱਪ ਨਹੀਂ ਹੈ ਜਾਂ ਫਿਰ ਜੱਪ ਨਾਲ ਪਾਪ ਦੁੱਖ ਨਹੀਂ ਮਿਟਦੇ। ਤੁਸੀਂ ਆਖੋਗੇ ਇਹ ਕਥਾ ਕੀਰਤਨ ਸੁਣਨਾ, ਇਹ ਦਾਨ ਪੁੰਨ ਕਰਨਾ, ਇਹ ਗੁਰਦੁਆਰੇ ਆਉਣਾ, ਇਹ ਜੱਪ ਨਹੀਂ ਹੈ। ਜਿਸ ਜਿਸ ਕਰਮ ਦੇ ਕਰਦਿਆਂ ਜਿੰਨੀ ਦੇਰ ਤੱਕ 'ਮੈਂ' ਮੌਜੂਦ ਹਾਂ, 'ਮੈਂ' ਤਾਂ ਦੁੱਖ ਹਾਂ, 'ਮੈਂ' ਤਾਂ ਹਨੇਰਾ ਹਾਂ, 'ਮੈਂ' ਤਾਂ ਪਾਪ ਹਾਂ। ਚਾਹੇ 'ਮੈਂ' ਪਾਪ ਕਰ ਰਿਹਾ ਹੈ ਤੇ 'ਮੈਂ' ਕਰ ਰਿਹਾ ਹੈ ਤਾਂ 'ਮੈਂ' ਤਾਂ ਦੁੱਖੀ ਹੋਵਾਂਗਾ। 'ਤੂੰ' ਆਨੰਦ ਹੈ। ਜਿੰਨੀ ਦੇਰ ਤੱਕ ਮੇਰੀ ਹੋਂਦ ਹੈ, ਦੁੱਖ ਹੈ। 'ਮੈਂ' ਦੁੱਖ ਤੋਂ ਬਿਨਾਂ ਹੁੰਦਾ ਹੀ ਨਹੀਂ। 'ਮੈਂ' ਦੁੱਖ ਹੈ, 'ਤੂੰ' ਆਨੰਦ ਹੈ। 'ਮੈਂ' ਹਨੇਰਾ ਹੈ, 'ਤੂੰ' ਰੋਸ਼ਨੀ ਹੈ। ਉਸਨੂੰ ਹੀ ਧਰਮ ਦਾ ਕਰਮ ਸਮਝੋ। 'ਮੈਂ' ਮਿਟੇ ਤੇ 'ਤੂੰ' ਪ੍ਰਗਟ ਹੋਵੇ। ਤੂੰ ਖੇੜਾ ਹੈ, ਤੂੰ ਸਰੂਰ ਹੈ, ਤੂੰ ਮਸਤੀ ਹੈ।

ਸਾਰੀ ਧਰਮ ਦੀ ਸਾਧਨਾ ਮੈਂ ਨੂੰ ਮਿਟਾਉਣ ਲਈ ਹੈ ਅਤੇ ਜਿਸ ਕਰਮ ਨਾਲ ਮੈਂ ਮਿੱਟਦੀ ਨਹੀਂ ਉਸ ਧਰਮ ਨੂੰ ਭੁੱਲ ਕੇ ਵੀ ਕਦੀ ਧਾਰਮਿਕ ਕਰਮ ਨਾ ਕਹਿਣਾ। ਦੁਨੀਆਂ ਵਿਚ ਬਹੁਤ ਸਾਰੇ ਕਰਮ ਧਾਰਮਿਕ ਕਰਮ ਜਾਣ ਕੇ ਕੀਤੇ ਜਾਂਦੇ ਹਨ, ਜਦੋਂ ਕਿ ਉਹ ਧਾਰਮਿਕ ਕਰਮ ਨਹੀਂ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਣ ਹੈ-

*ਕੇਵਲ ਕਰਮ ਧਰਮ ਸੇ ਚੀਨੋ ਧਰਮ ਕਰਮ ਅਨਰਾਗੋ।*

ਠੀਕ ਹੈ ਪ੍ਰਮਾਤਮਾ ਦਾ ਚਿੰਤਨ ਕਰਦੇ ਹੋ, ਉਹਨਾਂ ਕਰਮਾਂ ਨਾਲ ਜੋ ਭਰਮ 'ਤੇ ਖੜੇ ਹਨ। ਭਰਮ ਦਾ ਮਤਲਬ ਹੈ ਮੈਂ ਉਸ ਕਰਮ ਨੂੰ ਧਾਰਮਿਕ ਸਮਝਦਾ ਹਾਂ ਪਰ ਉਹ ਧਾਰਮਿਕ ਹੈ ਨਹੀਂ। ਹੋ ਸਕਦਾ ਹੈ ਕਿਸੇ ਦਾ ਗੁਰਦੁਆਰੇ ਆਉਣਾ ਵੀ ਧਾਰਮਿਕ ਨਾ ਹੋਵੇ। ਕੋਈ ਸੰਸਾਰਕ ਕਾਮਨਾਵਾਂ ਲਈ ਵੀ ਆ ਜਾਂਦੇ ਹਨ। ਕੀ ਉਹਨਾਂ ਦਾ ਗੁਰਦੁਆਰੇ ਆਉਣਾ ਧਾਰਮਿਕ ਮੰਨ ਲਉਗੇ? ਹੋ ਸਕਦਾ ਹੈ ਕਿਸੇ ਦਾ ਗੁਰਦੁਆਰੇ ਨਾ ਆਉਣਾ ਵੀ ਧਾਰਮਿਕ ਹੋਵੇ। ਕੁਝ ਮਜਬੂਰੀ ਹੋ ਗਈ ਹੋਵੇ, ਵਿਚਾਰਾ ਨਾ ਆ ਸਕਿਆ ਹੋਵੇ, ਪਰ ਉਸਦਾ ਮਨ ਗੁਰਦੁਆਰੇ ਹੀ ਹੈ। ਹੋ ਸਕਦਾ ਹੈ ਕਿਸੇ ਦਾ ਦਾਨ ਵੀ ਧਾਰਮਿਕ ਨਾ ਹੋਵੇ। ਹੋ ਸਕਦਾ ਹੈ ਕਿਸੇ ਦਾ ਪਾਠ ਵੀ ਧਾਰਮਿਕ ਨਾ ਹੋਵੇ। ਉਸ ਨੂੰ ਹੀ ਧਾਰਮਿਕ ਕਰਮ ਸਮਝਣਾ ਜਿਸ ਨਾਲ ਮੇਰਾ ਮੈਂ ਮਿਟੇ। ਪਾਠ ਕਰਕੇ ਵੀ ਮੈਂ ਹੈ, ਕਥਾ ਕੀਰਤਨ ਕਰਕੇ ਵੀ ਮੈਂ ਹੈ, ਫਿਰ ਮੈਂ ਤਾਂ ਦੁੱਖ ਹੈ। ਇਸ ਕਰਕੇ ਸੇਵਾ, ਸਿਮਰਨ ਦਾਨ ਕਰਦਿਆਂ ਵੀ ਲੋਕੀਂ ਦੁੱਖੀ ਮਿਲਣਗੇ। ਫਿਰ ਇਹ ਗਿਲਾ



ਕਰਨਗੇ ਕਿ ਪਾਠ ਕਰਕੇ ਤਾਂ ਦੁੱਖ ਮਿੱਟਿਆ ਨਹੀਂ। ਸੇਵਾ ਕਰਦਿਆਂ ਤਾਂ ਦੁੱਖ ਮਿੱਟਿਆ ਨਹੀਂ। ਇਹ ਸਾਰੇ ਕਰਮ ਅਸੀਂ ਇਸ ਲਈ ਕਰ ਰਹੇ ਹਾਂ ਕਿ ਕਿਸੇ ਦਿਨ ਧਾਰਮਿਕ ਕਰਮ ਕਰ ਸਕੀਏ। ਤਾਰਕਿਕ ਕਹਿ ਦੇਵੇਗਾ ਕਿ ਇਹ ਸਭ ਕੁਝ ਧਾਰਮਿਕ ਨਹੀਂ ਹੈ। ਜੇਕਰ ਇਹ ਸਭ ਕੁਝ ਧਾਰਮਿਕ ਹੈ, ਫਿਰ ਪਾਪ ਤੇ ਦੁੱਖ ਨਹੀਂ ਹੋਣਾ ਚਾਹੀਦਾ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਧਾਰਮਿਕ ਧਰਮ ਵੀ ਮੌਜੂਦ ਹੋਵੇ ਤੇ ਪਾਪ ਦੁੱਖ ਵੀ ਮੌਜੂਦ ਹੋਵੇ। ਜਾਂ ਤਾਂ ਕਹਿ ਦੇਈਏ ਮੇਰੇ ਕੋਲ ਧਾਰਮਿਕ ਕਰਮ ਨਹੀਂ ਹਨ ਜਾਂ ਫਿਰ ਮਨੁੱਖ ਕਹਿ ਦੇਵੇ ਮੇਰੇ ਕੋਲ ਆਨੰਦ ਹੀ ਆਨੰਦ ਹੈ ਅਤੇ ਕੋਈ ਪਾਪ ਨਹੀਂ, ਪੁੰਨ ਹੀ ਪੁੰਨ ਹੈ।

ਅਸੀਂ ਬਹੁਤ ਸਾਰੇ ਜਨਮਾਂ ਦੇ ਦੁੱਖ ਢੋ ਰਹੇ ਹਾਂ। ਕਹਿੰਦੇ ਹਨ ਕਰਮ ਦੀ ਜ਼ਿੰਮੇਵਾਰੀ ਮਨੁੱਖ ਨਾਲ ਲਾਗੂ ਹੁੰਦੀ ਹੈ, ਪਸ਼ੂਆਂ ਨਾਲ ਨਹੀਂ। ਕੋਈ ਮਨੁੱਖ ਪਹਾੜ ਦੇ ਥੱਲੇ ਬੈਠਾ ਹੈ ਤੇ ਉਪਰੋਂ ਪਹਾੜ ਦਾ ਕੋਈ ਪੱਥਰ ਡਿੱਗ ਕੇ ਸਿਰ 'ਤੇ ਆ ਗਿਆ ਹੈ। ਜ਼ਖ਼ਮੀ ਹੋ ਗਿਆ ਹੈ ਤਾਂ ਅਸੀਂ ਇਸ ਪੱਥਰ 'ਤੇ ਮੁਕੱਦਮਾ ਨਹੀਂ ਕਰ ਸਕਦੇ। ਪੱਥਰ ਅਚੇਤ ਹੈ। ਸੱਪ ਨੇ ਡੰਗ ਮਾਰਿਆ ਹੈ, ਮਨੁੱਖ ਮਰ ਗਿਆ ਹੈ ਤਾਂ ਕਤਲ ਦਾ ਮੁਕੱਦਮਾ ਸੱਪ ਉੱਤੇ ਨਹੀਂ ਲਾਇਆ ਜਾ ਸਕਦਾ। ਜੰਗਲ ਦੀਆਂ ਗਾਵਾਂ ਸਾਡੀ ਖੇਤੀ ਚਰ ਕੇ ਚਲੀਆਂ ਗਈਆਂ, ਅਸੀਂ ਚੋਰੀ ਦਾ ਇਲਜ਼ਾਮ ਇਹਨਾਂ ਗਾਵਾਂ 'ਤੇ ਨਹੀਂ ਲਾ ਸਕਦੇ। ਉਹਨਾਂ ਨੂੰ ਚੋਰੀ ਦਾ ਪਤਾ ਹੀ ਨਹੀਂ ਹੈ। ਕਰਮ ਦੀ ਜ਼ਿੰਮੇਵਾਰੀ ਸਿਰਫ਼ ਮਨੁੱਖਾਂ 'ਤੇ ਹੈ, ਪਸ਼ੂਆਂ 'ਤੇ ਨਹੀਂ ਹੈ, ਕੀੜਿਆਂ-ਮਕੌੜਿਆਂ 'ਤੇ ਨਹੀਂ ਹੈ, ਪੰਛੀਆਂ 'ਤੇ ਨਹੀਂ ਹੈ। ਜਿੰਨਾ ਕੋਈ ਅਚੇਤ ਹੈ, ਕਰਮ ਦੀ ਜ਼ਿੰਮੇਵਾਰੀ ਤੋਂ ਮੁਕਤ ਹੈ। ਇਸ ਲਈ ਮਨੁੱਖਾ ਜੂਨ ਨੂੰ ਹੀ ਕਰਮ ਭੂਮੀ ਕਹਿੰਦੇ ਹਨ। ਇਹ ਅਜਿਹੇ ਕਰਮ ਕਰਕੇ ਪਰਮ ਆਨੰਦ ਪ੍ਰਾਪਤ ਕਰ ਸਕਦਾ ਹੈ ਅਤੇ ਅਜਿਹੇ ਕਰਮ ਕਰਕੇ ਮਹਾਂ-ਦੁੱਖ ਪ੍ਰਾਪਤ ਕਰ ਸਕਦਾ ਹੈ। ਇਸ ਲਈ ਰੂਹੇ ਜ਼ਮੀਨ 'ਤੇ ਜੇਕਰ ਆਨੰਦ ਤੇ ਮਹਾਨ ਦੁੱਖ ਦੇਖਣਾ ਹੋਵੇ ਤਾਂ ਮਨੁੱਖਾਂ ਦੀ ਦੁਨੀਆਂ ਵਿਚ ਮਿਲੇਗਾ। ਮਹਾਨ ਦੁੱਖ ਨਾ ਪਸ਼ੂਆਂ ਦੀ ਦੁਨੀਆਂ ਵਿਚ ਮਿਲਦਾ ਹੈ ਅਤੇ ਨਾ ਹੀ ਮਹਾਨ ਆਨੰਦ ਪਸ਼ੂਆਂ ਦੀ ਦੁਨੀਆਂ ਵਿਚ ਮਿਲਦਾ ਹੈ। ਇਹਨਾਂ ਦੀ ਬੱਝੀ ਹੋਈ ਜ਼ਿੰਦਗੀ ਹੈ।

ਕਰਮ ਇਕ ਬੀਜ ਹੈ। ਅਜਿਹਾ ਬੀਜ ਹੈ ਜਿਸ ਵਿਚੋਂ ਦੁੱਖ ਤੇ ਸੁੱਖ ਦੇ ਫਲ ਨਿਕਲਦੇ ਹਨ। ਜੇਕਰ ਮੇਰੇ ਕੋਲ ਦੁੱਖ ਹਨ ਤਾਂ ਮੇਰੇ ਕਰਮ ਗ਼ਲਤ ਹਨ। ਪਰਮ ਆਨੰਦ ਨੂੰ ਪੈਦਾ ਕਰ ਸਕੀਏ, ਇਕ ਅਵਸਰ ਸਾਨੂੰ ਮਿਲਿਆ ਹੈ— ਮਨੁੱਖਾ ਜਨਮ। ਪਰ ਮਹਾਨ ਸੰਤਾਪ ਨੂੰ ਜਨਮ ਦੇ ਸਕੀਏ, ਇਹ ਵੀ ਸਮਰੱਥਾ ਮਨੁੱਖ ਦੇ ਕੋਲ ਹੀ ਹੈ। ਜਿੰਨਾ ਦੁੱਖੀ ਮਨੁੱਖ ਹੁੰਦਾ ਹੈ, ਰੂਹੇ ਜ਼ਮੀਨ 'ਤੇ ਪਸ਼ੂ ਨਹੀਂ ਹੁੰਦੇ, ਪਰ ਜਿੰਨਾ ਆਨੰਦ ਮਨੁੱਖ ਮਾਣ ਸਕਦਾ ਹੈ, ਪਸ਼ੂ ਨਹੀਂ ਮਾਣ ਸਕਦੇ। ਪਸ਼ੂ ਜਿੱਥੇ ਖੜਾ ਹੈ, ਨਾ ਪਿੱਛੇ ਜਾ ਸਕਦਾ ਹੈ, ਨਾ ਅੱਗੇ ਜਾ ਸਕਦਾ ਹੈ। ਮਨੁੱਖ ਅੱਗੇ ਵੀ ਜਾ ਸਕਦਾ ਹੈ, ਪਿੱਛੇ ਵੀ ਜਾ ਸਕਦਾ ਹੈ, ਸਮਝ ਹੈ ਇਸਨੂੰ। ਦੁੱਖ ਤੇ ਸੁੱਖ ਦੀ ਜ਼ਿੰਮੇਵਾਰੀ ਗੁਰਬਾਣੀ ਮਨੁੱਖ 'ਤੇ ਹੀ ਸੁੱਟਦੀ ਹੈ। ਮੇਰੇ ਦੁੱਖਾਂ ਲਈ ਕੋਈ ਜ਼ਿੰਮੇਵਾਰ ਨਹੀਂ, ਮੈਂ ਹੀ ਜ਼ਿੰਮੇਵਾਰ ਹਾਂ। ਸੁੱਖ ਇਕ ਫਲ ਹੈ।

ਅੱਜ ਦੀ ਸਾਇੰਸ ਸਫਲ ਹੋ ਗਈ ਹੈ ਬੀਜ ਦੇ ਵਿਚ ਫੱਲ ਦੇਖਣ ਵਿਚ। ਸਾਇੰਟਿਸਟ ਕਹਿੰਦੇ ਹਨ ਕਿ ਫੱਲ ਚੰਗੇ ਚਾਹੀਦੇ ਹਨ ਤਾਂ ਬੀਜ ਚੰਗੇ ਹੋਣੇ ਚਾਹੀਦੇ ਹਨ। ਬੀਜ ਵਧੀਆ ਬਣਾਉ। ਉਹਨਾਂ ਨੇ ਇਹੋ ਜਿਹੀਆਂ ਦੂਰਬੀਨਾਂ ਬਣਾ ਲਈਆਂ ਹਨ ਕਿ ਬੀਜ ਦੇ ਵਿਚ ਛੁਪੇ ਹੋਏ ਫਲ ਨੂੰ ਦੇਖ ਸਕਦੇ ਹਨ। ਇਸ ਬੀਜ ਵਿਚੋਂ ਕਿਸ ਰੰਗ ਦੇ ਫੁੱਲ ਨਿਕਲਣਗੇ, ਕਿਹੋ ਜਿਹੇ ਫਲ ਨਿਕਲਣਗੇ, ਉਹ ਕੈਮਰੇ ਵਿਚ ਉਸਦਾ ਚਿੱਤਰ ਲੈ ਸਕਦੇ ਹਨ। ਸੰਤ ਆਦਿ ਕਾਲ ਤੋਂ ਸਫਲ ਰਿਹਾ ਹੈ ਕਰਮਾਂ ਦੇ ਫਲ ਦੇਖਣ ਵਿਚ। ਉਹਨਾਂ ਨੂੰ ਦਿੱਸ ਪਿਆ ਕਿ ਇਸ ਕਰਮ ਵਿਚੋਂ ਸੁੱਖ ਨਿਕਲੇਗਾ, ਇਸ ਕਰਮ ਵਿਚੋਂ ਦੁੱਖ ਨਿਕਲੇਗਾ। ਵਿਗਿਆਨ ਕਹਿ ਰਿਹਾ ਹੈ ਫ਼ਸਲ ਚੰਗੀ ਚਾਹੀਦੀ ਹੈ ਤਾਂ ਬੀਜ ਚੰਗੇ ਬੋਵੋ, ਸੰਤ ਆਦਿ ਕਾਲ ਤੋਂ ਕਹਿੰਦੇ ਆਏ ਹਨ ਕਿ ਆਨੰਦ ਚਾਹੀਦਾ ਹੈ, ਸੁੱਖ ਚਾਹੀਦਾ ਹੈ ਤਾਂ ਕਰਮ ਚੰਗੇ ਕਰੋ। ਇਸ ਲਈ ਗੁਰਬਾਣੀ ਅਜਿਹਾ ਵੀ ਕਹਿੰਦੀ ਹੈ ਕਿ ਮੇਰੇ ਦੁੱਖ ਲਈ, ਮੇਰੇ ਸੁੱਖ ਲਈ ਮੈਂ ਹੀ ਜ਼ਿੰਮੇਵਾਰ ਹਾਂ।

ਦੋ-ਢਾਈ ਸਾਲ ਪੁਰਾਣੀ ਗੱਲ ਹੈ। ਇੰਗਲੈਂਡ ਵਿਚ ਦੋ ਤਿੰਨ ਸੱਜਣ ਮੇਰੇ ਕੋਲ ਇਕ ਬੱਚਾ ਲਿਆਏ। ਉਹ ਨੌਂ-ਦੱਸ ਮਹੀਨੇ ਦਾ ਹੋਵੇਗਾ, ਜਨਮ ਤੋਂ ਅੰਨ੍ਹਾ ਤਾਂ ਸੀ ਪਰ ਦੋਵੇਂ ਲੱਤਾਂ ਵੀ ਕੰਮ ਨਹੀਂ ਕਰਦੀਆਂ ਸਨ। ਦੋਹਾਂ ਲੱਤਾਂ ਵਿਚ ਪੂਰੀਆਂ ਹੱਡੀਆਂ ਵੀ ਨਹੀਂ ਸਨ। ਇਕ ਬਾਂਹ ਵੀ ਬਿਲਕੁਲ ਟੁੰਡੀ। ਜਿਹੜੇ ਮੇਰੇ ਕੋਲ ਲਿਆਏ ਮੈਨੂੰ ਕਹਿਣ ਲੱਗੇ ਕਿ ਪ੍ਰਕਿਰਤੀ ਦੀ ਗ਼ਲਤੀ ਮੰਨੀਏ ਜਾਂ ਇਸਦੇ ਕਰਮਾਂ ਦਾ ਲੇਖਾ। ਨਾਲ ਆਪ ਹੀ ਫ਼ੈਸਲਾ ਸੁਣਾਉਣ ਲੱਗੇ ਕਿ ਕਰਮਾਂ ਦਾ ਲੇਖਾ ਇਸ ਕਰਕੇ ਨਹੀਂ ਮੰਨਦੇ ਕਿ ਇਸਨੇ ਕੀ ਕੀਤਾ ਹੈ? ਇਹ ਤਾਂ ਕੁਝ ਕਰ ਹੀ ਨਹੀਂ ਸਕਦਾ। ਇਸ ਦਾ ਮਤਲਬ ਪ੍ਰਕਿਰਤੀ ਵਿਚ ਗ਼ਲਤੀਆਂ ਹੁੰਦੀਆਂ ਹਨ, ਪ੍ਰਮਾਤਮਾ ਕੋਲੋਂ ਵੀ ਗ਼ਲਤੀਆਂ ਹੁੰਦੀਆਂ ਹਨ। ਜਿਸਦੇ ਕੋਲੋਂ ਗ਼ਲਤੀਆਂ ਹੁੰਦੀਆਂ ਹਨ, ਉਸਨੂੰ ਪ੍ਰਮਾਤਮਾ ਆਖਣ ਦੀ ਕੀ ਲੋੜ ਹੈ? ਤਿੰਨਾਂ ਦੇ ਵਿਚਾਰ ਨਿਕਲਦੇ ਵੀ ਗ਼ੁੱਸੇ ਵਿਚ ਪਏ ਸਨ। ਆਪ ਹੀ ਸਵਾਲ ਕਰੀ ਜਾਂਦੇ ਸਨ, ਆਪ ਹੀ ਜਵਾਬ ਦੇਈ ਜਾਂਦੇ ਸਨ। ਮੈਂ ਹੱਥ ਜੋੜ ਕੇ ਆਖਿਆ ਕਿ ਵਿਚਾਰ-ਵਟਾਂਦਰੇ ਦਾ ਆਪਣਾ ਇਕ ਢੰਗ ਹੁੰਦਾ ਹੈ। ਆਪਣੀ ਇਕ ਗੱਲ ਕੀਤੀ, ਉਸਦਾ ਜਵਾਬ ਸੁਣੋ ਤੇ ਸਵਾਲ ਵੀ ਤੁਸੀਂ ਆਪ ਕਰੀ ਜਾਂਦੇ ਹੋ ਤੇ ਜਵਾਬ ਵੀ ਤੁਸੀਂ ਆਪ ਹੀ ਦੇਈ ਜਾਂਦੇ ਹੋ, ਫਿਰ ਪੁੱਛਣਾ ਕੀ ਹੈ? ਇਸ ਤਰ੍ਹਾਂ ਦੀ ਵਿਚਾਰ ਤਕਰਾਰ ਬਣ ਜਾਂਦੀ ਹੈ। ਤਕਰਾਰ ਅੱਗੇ ਜਾ ਕੇ ਹਥਿਆਰ ਬਣ ਜਾਂਦੀ ਹੈ।

ਸ਼ੇਖ ਸਾਅਦੀ ਸਾਹਿਬ ਕਿਹਾ ਕਰਦੇ ਸਨ ਕਿ ਸਿਆਣਾ ਮਨੁੱਖ ਕਦੀ ਵੀ ਵਿਚਾਰ ਨੂੰ ਤਕਰਾਰ ਨਹੀਂ ਬਣਨ ਦਿੰਦਾ। ਜਦੋਂ ਦੇਖਦਾ ਹੈ ਕਿ ਵਿਚਾਰ ਤਕਰਾਰ ਬਣਨ ਲੱਗੀ ਹੈ ਤਾਂ ਹੱਥ ਜੋੜ ਕੇ ਇਕ ਪਾਸੇ ਹੋ ਜਾਂਦਾ ਹੈ, ਕਿਉਂਕਿ ਤਕਰਾਰ ਅੱਗੋਂ ਹਥਿਆਰ ਬਣ ਜਾਏਗੀ। ਮੈਂ ਕਿਹਾ ਮਿੱਤਰੋ ! ਇਸਦਾ ਮਤਲਬ ਤੁਸੀਂ ਜਵਾਬ ਹੀ ਮੈਨੂੰ ਸੁਣਾਉਣ ਲਈ ਆਏ ਹੋ ਤੇ ਨਾਲੇ ਕਹੀ ਜਾਂਦੇ ਹੋ ਅਸੀਂ ਪੁੱਛਣਾ ਚਾਹੁੰਦੇ ਹਾਂ। ਕੀ ਪੁੱਛਣਾ ਚਾਹੁੰਦੇ ਹੋ, ਜਵਾਬ ਤਾਂ ਤੁਸੀਂ ਆਪ ਹੀ ਦੇ ਰਹੇ ਹੋ। ਕਹਿਣ ਲੱਗੇ ਸਾਡੀ ਸਮਝ ਵਿਚ ਇਹ ਹੀ ਆਇਆ ਹੈ ਕਿ ਇਹ ਜਦੋਂ



ਕੁਝ ਕਰ ਨਹੀਂ ਸਕਦਾ ਤੇ ਤੁਸੀਂ ਇਹ ਕਹਿੰਦੇ ਹੋ ਕਰਮਾਂ ਦਾ ਫਲ ਤੇ ਕਰਮ ਤਾਂ ਇਸਨੇ ਕੁਝ ਵੀ ਨਹੀਂ ਕੀਤੇ। ਇਹ ਸਾਰੀ ਜ਼ਿੰਦਗੀ ਮੁਥਾਜ ਰਹੇਗਾ ਜੇਕਰ ਜ਼ਿੰਦਾ ਰਹੇਗਾ। ਇਸਨੂੰ ਤਾਂ ਅਸੀਂ ਪ੍ਰਕਿਰਤੀ ਦੀ ਗ਼ਲਤੀ ਆਖਾਂਗੇ।

ਮੈਂ ਕਿਹਾ ਫਿਰ ਤੁਹਾਨੂੰ ਜਵਾਬ ਨਹੀਂ ਚਾਹੀਦਾ, ਜਵਾਬ ਤਾਂ ਤੁਸੀਂ ਆਪ ਹੀ ਦੇ ਦਿੱਤਾ ਹੈ। ਮੈਂ ਕਿਹਾ ਜੇ ਜਵਾਬ ਸੁਣਨਾ ਹੈ ਤਾਂ ਪ੍ਰਕਿਰਤੀ ਦੀ ਗ਼ਲਤੀ ਨਹੀਂ ਹੈ। ਕੋਈ ਪ੍ਰਮਾਤਮਾ ਦੀ ਗ਼ਲਤੀ ਨਹੀਂ ਹੈ। ਕਹਿਣ ਲੱਗੇ ਜੇ ਪ੍ਰਕਿਰਤੀ ਦੀ ਗ਼ਲਤੀ ਨਹੀਂ, ਪ੍ਰਮਾਤਮਾ ਦੀ ਗ਼ਲਤੀ ਨਹੀਂ ਤਾਂ ਪਹਿਲਾਂ ਇਹ ਦੱਸੋ ਇਸਨੇ ਕਿਹੜਾ ਕਰਮ ਕੀਤਾ ਹੈ? ਮੈਂ ਕਿਹਾ ਹੁਣ ਨਹੀਂ ਕੀਤਾ, ਸੰਚਤ ਕਰਮ ਨਾਲ ਚੱਲਦੇ ਹਨ। ਮੈਂ ਅੱਜ ਬੀਜ ਬੋਇਆ ਹੈ ਤਾਂ ਫਿਰ ਅੱਜ ਹੀ ਤਾਂ ਫਲ ਕੋਈ ਨਹੀਂ ਮਿਲ ਜਾਂਦਾ। ਬੀਜ ਮੈਂ ਅੱਜ ਬੋਇਆ ਹੈ ਤਾਂ ਫਿਰ ਪੰਜ-ਛੇ ਮਹੀਨੇ ਫਲ ਦੀ ਉਡੀਕ ਕਰਨੀ ਪਏਗੀ। ਖ਼ਾਸ ਕਰ ਫਲਦਾਰ ਬੂਟੇ ਦਾ ਮੈਂ ਬੀਜ ਬੋਇਆ ਹੈ ਤਾਂ ਪਹਿਲੇ ਫਿਰ ਬੂਟਾ ਹੋਰ ਕਿਸੇ ਥਾਂ 'ਤੇ ਲਾਣਾ ਪਏਗਾ, ਫਲ ਚਾਰ-ਪੰਜ ਸਾਲ ਉਡੀਕਣਾ ਪਏਗਾ। ਬੀਜ ਬੋਇਆ ਵਰਤਮਾਨ ਵਿਚ ਹੈ, ਫਲ ਤਾਂ ਭਵਿੱਖ ਵਿਚ ਹੈ। ਇਸ ਲਈ ਗੁਰਬਾਣੀ ਇਹ ਕਹਿੰਦੀ ਹੈ ਕਿ ਫਲ ਦੀ ਚਿੰਤਾ ਛੱਡੋ, ਸ਼ੁੱਭ ਕਰਮ ਕਰੋ, ਚੰਗੇ ਬੀਜ ਬੋਵੋ। ਐਵੇਂ ਧਿਆਨ ਭਵਿੱਖ ਵਿਚ ਜਾਏਗਾ, ਫਲ ਦੀ ਇੱਛਾ ਹੀ ਨਾ ਕਰੋ। ਜੇ ਬੀਜ ਚੰਗੇ ਬੋਵੋਗੇ ਫਿਰ ਚੰਗੇ ਫਲ ਆਪਣੇ ਆਪ ਝੋਲੀ ਵਿਚ ਪੈਂਦੇ ਜਾਣਗੇ। ਮੈਂ ਕਿਹਾ ਮਰਦੇ ਦੱਮ ਤੱਕ ਮਨੁੱਖ ਕੋਈ ਨਾ ਕੋਈ ਕਰਮ ਕਰਦਾ ਹੈ। ਬੋਲਣਾ ਇਕ ਕਰਮ ਹੈ, ਦੇਖਣਾ ਇਕ ਕਰਮ ਹੈ, ਸੋਚਣਾ ਇਕ ਕਰਮ ਹੈ, ਕਰਨਾ ਇਕ ਕਰਮ ਹੈ, ਕਈ ਤਰ੍ਹਾਂ ਦੇ ਕਰਮ ਹਨ, ਪਰ ਕੀਤੇ ਹੋਏ ਕਰਮ ਤਾਂ ਰਹਿ ਗਏ, ਜ਼ਿੰਦਗੀ ਖ਼ਤਮ ਹੋ ਗਈ। ਉਹ ਜਿਹੜੇ ਬੋਏ ਹੋਏ ਬੀਜ ਰਹਿ ਗਏ, ਜਿਨ੍ਹਾਂ ਦਾ ਫਲ ਨਹੀਂ ਖਾ ਸਕੇ, ਉਹਨਾਂ ਬੀਜਾਂ ਕਰਕੇ-

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*

(ਜਪੁਜੀ ਸਾਹਿਬ)

ਉਹਨਾਂ ਹੀ ਕਰਮਾਂ ਕਰਕੇ ਇਹ ਕੱਪੜਾ ਫਿਰ ਮਿਲਦਾ ਹੈ। ਮੇਰਾ ਇਹ ਸਰੀਰ ਬਣਿਆ ਹੈ ਪਿਛਲੇ ਕਰਮਾਂ ਅਨੁਸਾਰ। ਸੰਜੋਗ ਬਣਿਆ ਹੈ ਪਿਛਲੇ ਕਰਮਾਂ ਅਨੁਸਾਰ। ਦੁੱਖ-ਸੁੱਖ ਬਣਿਆ ਹੈ ਪਿਛਲੇ ਕਰਮਾਂ ਅਨੁਸਾਰ। ਕਿਹੜੇ ਕਰਮ? ਜਿਨ੍ਹਾਂ ਦਾ ਫਲ ਮੈਂ ਨਹੀਂ ਖਾ ਸਕਿਆ। ਬਾਹਰ ਜ਼ਮੀਨ ਉੱਤੇ ਬੀਜ ਬੋਈਏ। ਬੀਜ ਇਕ ਬੋਵੇ ਤੇ ਕਈ ਵਾਰੀ ਖਾਂਦਾ ਦੂਜਾ ਹੈ। ਪੁੱਤਰ ਨੇ ਬੀਜਿਆ ਹੈ, ਪਿਉ ਖਾਂਦਾ ਹੈ। ਪਿਉ ਨੇ ਬੀਜਿਆ ਹੈ, ਪੁੱਤਰ ਖਾਂਦਾ ਹੈ। ਪਰ ਕਰਮਾਂ ਦਾ ਬੀਜ ਜੋ ਜੀਵਨ ਦੀ ਧਰਤੀ 'ਤੇ ਬੀਜਿਆ ਜਾਂਦਾ ਹੈ, ਉਹ

*ਆਪੇ ਬੀਜਿ ਆਪੇ ਹੀ ਖਾਹੁ॥*

(ਜਪੁਜੀ ਸਾਹਿਬ)

ਦੂਜਾ ਨਹੀਂ ਖਾਂਦਾ। ਮੈਂ ਕਿਹਾ ਬੀਜ ਇਸਦੇ ਕੋਈ ਪਿਛਲੇ ਰਹਿ ਗਏ ਹਨ, ਇਹ ਉਹ

ਫਲੀਭੂਤ ਹੋਏ ਹਨ। ਮੈਨੂੰ ਕਹਿਣ ਲੱਗੇ, ਪਿਛਲਾ ਜਨਮ ਕਿਸਨੇ ਦੇਖਿਆ ਹੈ? ਮੈਂ ਕਿਹਾ ਫਿਰ ਦੂਜਾ ਵੀ ਪ੍ਰਸ਼ਨ ਤੁਸੀਂ ਕਰੋਗੇ ਕਿ ਪ੍ਰਮਾਤਮਾ ਨੂੰ ਕਿਸਨੇ ਦੇਖਿਆ ਹੈ? ਕਿਉਂਕਿ ਉਹ ਵੀ ਦੇਖਣ ਦਾ ਵਿਸ਼ਾ ਨਹੀਂ ਹੈ, ਅਨੁਭਵ ਦਾ ਵਿਸ਼ਾ ਹੈ। ਇਹ ਤਾਂ ਫਿਰ ਖੇਡ ਬਹੁਤ ਲੰਮੀ ਹੋ ਜਾਏਗੀ। ਇਸੇ ਨੂੰ ਹੀ ਨਾਸਤਿਕਤਾ ਕਹਿੰਦੇ ਹਨ। ਪਿਛਲੇ ਕਰਮ ਹਨ।

ਮੈਂ ਅਰਜ਼ ਕਰਾਂ, ਸਭ ਤੋਂ ਔਖਾ ਜੱਪ ਕਰਨਾ ਹੈ। ਅੱਠ ਘੰਟੇ ਸੇਵਾ ਕਰਨ ਵਾਲਾ ਮਨੁੱਖ ਮੈਨੂੰ ਨਹੀਂ ਉਮੀਦ ਕਿ ਇਕ ਮਿੰਟ ਜੱਪ ਕਰ ਸਕੇ। ਤੁਸੀਂ ਆਖੋਗੇ ਅਸੀਂ ਘੰਟਾ ਵਾਹਿਗੁਰੂ ਵਾਹਿਗੁਰੂ ਜੱਪਦੇ ਹਾਂ। ਫਿਰ ਮੈਂ ਇੰਝ ਆਖਦਾ ਹਾਂ, ਇਹ ਵਾਹਿਗੁਰੂ ਵਾਹਿਗੁਰੂ ਕਰਨਾ ਵੀ ਜੱਪ ਨਹੀਂ ਹੈ, ਇਸ ਲਈ ਦੁੱਖ ਨਹੀਂ ਮਿਟੇ। ਇਕ ਵਾਰੀ ਵਾਹਿਗੁਰੂ ਆਖਦਿਆਂ ਕਰੋੜਾਂ ਜਨਮਾਂ ਦੇ ਪਾਪ ਮਿੱਟਦੇ ਹਨ, ਹੋ ਸਕਦਾ ਹੈ ਕਰੋੜਾਂ ਵਾਰੀ ਵਾਹਿਗੁਰੂ ਆਖਣ ਨਾਲ ਨਾ ਮਿੱਟਣ। ਇਹ ਬਿਲਕੁਲ ਸੱਚ ਹੈ। ਨਿਰਣਾ ਕੀ ਨਿਕਲਿਆ ? ਉਹ ਜਿਹੜਾ ਇਕ ਵਾਰੀ ਦਾ ਕਹਿਣਾ ਹੈ, ਉਹ ਕਹਿਣਾ ਨਹੀਂ ਆਇਆ। ਇਕ ਛਿਨ ਜਿਸ ਨੇ ਪ੍ਰਮਾਤਮਾ ਦਾ ਨਾਮ ਜੱਪਿਆ ਹੈ, ਉਸਦੇ ਕਾਲ ਦੇ ਸਾਰੇ ਬੰਧਨ, ਸਮੇਂ ਦੇ ਸਾਰੇ ਬੰਧਨ ਟੁੱਟ ਜਾਣਗੇ। ਮੈਂ ਬਹੁਤ ਵੱਡਾ ਮਕਾਨ ਬਣਾਉਣਾ ਹੈ। ਇਕ ਛਿੰਨ ਨਹੀਂ ਲੱਗੇਗਾ, ਇਕ-ਦੋ ਸਾਲ ਲੱਗ ਜਾਣਗੇ। ਮੈਂ ਮਨਿਸਟਰ ਬਣਨਾ ਹੈ, ਇਕ ਛਿੰਨ ਦੇ ਵਿਚ ਨਹੀਂ ਬਣ ਸਕਦਾ, ਪਤਾ ਨਹੀਂ ਕਿੰਨਿਆਂ ਦੇ ਪਾਪੜ ਵੇਲਨੇ ਪੈਣਗੇ। ਕਈਆਂ ਦੇ ਘਰਾਂ ਵਿਚ ਜਾ ਜਾ ਕੇ ਮੈਨੂੰ ਹੱਥ ਜੋੜਨੇ ਪੈਣਗੇ ਵੋਟ ਮੰਗਣ ਲਈ, ਤਾਂ ਜਾ ਕੇ ਕਿਤੇ ਮੈਂ ਲੋਕਾਂ ਦਾ ਸਮਰਥਨ ਜੁਟਾ ਸਕਾਂਗਾ। ਇਕ ਛਿੰਨ ਵਿਚ ਤਾਂ ਨਹੀਂ ਹੋ ਸਕਦਾ। ਪਰ ਮੈਂ ਅਰਜ਼ ਕਰਾਂ, ਇਕ ਸੈਕਿੰਡ ਵਿਚ ਪ੍ਰਮਾਤਮਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਮਾਤਮਾ ਦਾ ਮਿਲਣਾ ਕੀ ਹੈ ? ਦੁੱਖਾਂ ਦਾ ਨਾਸ਼, ਸਾਰੇ ਸੁੱਖਾਂ ਦਾ ਪ੍ਰਕਾਸ਼, ਸਾਰੇ ਪਾਪਾਂ ਦਾ ਅੰਤ, ਸਾਰੇ ਖੇੜੇ ਤੇ ਖ਼ੁਸ਼ੀਆਂ ਦੀ ਪ੍ਰਾਪਤੀ। ਇਹ ਇਕ ਸੈਕਿੰਡ ਵਿਚ ਮਿਲੇਗਾ। ਫਿਰ ਤੁਸੀਂ ਆਖੋਗੇ ਰੁਕਾਵਟ ਕੀ ਹੈ? ਕੋਈ ਰੁਕਾਵਟ ਨਹੀਂ, ਮੈਂ ਹੀ ਰੁਕਾਵਟ ਹਾਂ। ਇਕ ਸੈਕਿੰਡ ਵਿਚ ਆਉਣਾ ਬੜਾ ਔਖਾ ਹੈ। ਗੁਜ਼ਰੇ ਹੋਏ ਸਮੇਂ ਦੀਆਂ ਯਾਦਾਂ ਦਾ ਸਿਰ 'ਤੇ ਬੋਝ ਹੁੰਦਾ ਹੈ ਜਾਂ ਆਉਣ ਵਾਲੇ ਸਮੇਂ ਦੀਆਂ ਚਿੰਤਾਵਾਂ ਦਾ ਬੋਝ ਹੁੰਦਾ ਹੈ। ਇਹ ਪਾਠ ਨਹੀਂ ਕਰਨ ਦਿੰਦਾ, ਬਸ ਜ਼ਬਾਨ ਪਾਠ ਕਰਦੀ ਰਹਿੰਦੀ ਹੈ।

ਪ੍ਰਮਾਤਮਾ ਦੀ ਪ੍ਰਾਪਤੀ ਵਰਤਮਾਨ ਵਿਚ ਹੁੰਦੀ ਹੈ। ਪ੍ਰਮਾਤਮਾ ਮਿਲੇਗਾ ਇਕ ਸੈਕਿੰਡ ਵਿਚ। ਇਕ ਸੈਕਿੰਡ ਨੂੰ ਨਾਪਣਾ ਹੋਵੇ ਤਾਂ ਇਕ ਦੱਮ। ਇਕ ਜਿਹੜਾ ਸੁਆਸ ਹੈ ਬਸ ਇਕ ਸੈਕਿੰਡ ਹੈ। ਪ੍ਰਮਾਤਮਾ ਮਿਲੇਗਾ ਇਕ ਦਮ ਦੇ ਵਿਚ। ਸਾਰਾ ਧਿਆਨ ਇਕ ਦੱਮ ਦੇ ਵਿਚ ਆ ਜਾਏ। ਇਕ ਦੱਮ ਵਿਚ ਕਿਵੇਂ ਆਵੇ? ਸਾਰੇ ਮਹਾਂ-ਮੰਤਰ ਇਕ ਦੱਮ ਦੇ ਵਿਚ ਪੂਰੇ ਹੋ ਜਾਂਦੇ ਹਨ। ਅੱਲਾਹ-ਹੂ ਇਕ ਦੱਮ ਦੇ ਵਿਚ ਪੂਰਾ ਹੋ ਗਿਆ। ਵਾਹਿਗੁਰੂ ਇਕ ਦੱਮ ਦੇ ਵਿਚ ਪੂਰਾ ਹੋ ਗਿਆ। ਰਾਮ ਇਕ ਦੱਮ ਦੇ ਵਿਚ ਪੂਰਾ ਹੋ ਗਿਆ। ਜਦੋਂ ਮੈਂ ਵਾਹਿਗੁਰੂ ਆਖਾਂ ਤਾਂ ਮੇਰਾ ਸਾਰਾ ਧਿਆਨ ਉਸੇ ਇਕ ਦੱਮ ਦੇ ਵਿਚ ਹੋਵੇ, ਉਸੇ ਵਾਹਿਗੁਰੂ ਵਿਚ ਹੋਵੇ। ਭਾਵ ਮੇਰੀ ਜ਼ਬਾਨ



ਵਕਤਾ ਬਣੇ, ਮੇਰੀ ਜ਼ਬਾਨ ਸਰੋਤਾ ਬਣੇ। ਧਿਆਨ-ਪੂਰਵਕ ਸੁਣੇ ਮਨ ਅਤੇ ਉਚਾਰਣ ਕਰੇ ਰਸਨਾ ਤਾਂ ਉਹ ਜੋ ਇਕ ਵਾਰੀ ਦਾ ਵਾਹਿਗੁਰੂ ਆਖਣਾ ਹੈ, ਬਸ ਵਾਹਿਗੁਰੂ ਨੂੰ ਪ੍ਰਗਟ ਕਰ ਦੇਵੇਗਾ। ਜ਼ਬਾਨ ਨੇ ਫਿਰ ਵਾਹਿਗੁਰੂ ਨਹੀਂ ਆਖਣਾ। ਫਿਰ-

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*

(ਅੰਗ ੭੯੫)

ਜੋ ਬ੍ਰਹਿਮੰਡ ਵਿਚ ਸ਼ਬਦ ਵਿਆਪਕ ਹੈ ਫਿਰ ਉਹ ਸੁਣਾਈ ਦੇਵੇਗਾ। ਕਰੋੜਾਂ ਵਾਰੀ ਇਸ ਕਰਕੇ ਆਖਣਾ ਹੈ ਮਤਾਂ ਇਕ ਵਾਰੀ ਕਹਿਣ ਦੀ ਜਾਚ ਆ ਜਾਏ। ਕਥਾ ਸੁਣਨੀ ਹੋਵੇ, ਕੀਰਤਨ ਸੁਣਨਾ ਹੋਵੇ, ਇਕੱਠ ਚਾਹੀਦਾ ਹੈ। ਸਤਿਸੰਗ ਚਾਹੀਦਾ ਹੈ, ਮਤਾਂ ਕੋਈ ਪ੍ਰੇਮੀ ਹੋਵੇ, ਮਤਾਂ ਕੋਈ ਪਵਿੱਤਰ ਆਤਮਾ ਹੋਵੇ, ਮਤਾਂ ਕੀਰਤਨ ਦੀ ਧੁੰਨ ਤੋਂ ਕੋਈ ਪ੍ਰਭਾਵਿਤ ਹੋਵੇ। ਜੱਪ ਕਰਨਾ ਹੈ, ਕੋਈ ਇਕੱਠ ਨਹੀਂ ਚਾਹੀਦਾ। ਦੂਜੇ ਦਾ ਹੋਣਾ ਆਪਣੀ ਤਰਫ਼ ਧਿਆਨ ਖਿੱਚੇਗਾ।

ਵਰਤਮਾਨ ਵਿਚ ਆਉਣਾ ਬੜਾ ਔਖਾ ਹੈ। ਬੜੇ ਬੜੇ ਸਾਧਨਾ ਕਰਨ ਵਾਲੇ ਵੀ ਰੋ ਪੈਂਦੇ ਹਨ। ਕਹਿੰਦੇ ਹਨ, ਕੀ ਕਰੀਏ, ਮਨ ਭਟਕਦਾ ਹੈ ਅਤੇ ਮਨ ਭੂਤਕਾਲ ਤੇ ਭਵਿੱਖ ਵਿਚ ਭਟਕਦਾ ਹੈ, ਮਨ ਵਰਤਮਾਨ ਵਿਚ ਆਉਂਦਾ ਨਹੀਂ। ਇਹ ਸਭ ਤੋਂ ਔਖਾ ਕੰਮ ਹੈ। ਇਸੇ ਨੂੰ ਗੁਰੂ ਨਾਨਕ ਦੇਵ ਜੀ ਨੇ ਕਿਹਾ-

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੩੪੯)

ਤੇ ਕਹਿ ਦੇਈਏ ਬਾਬਾ ਜੀ, ਇਹ ਕੀ ਔਖਾ ਹੈ, ਵਾਹਿਗੁਰੂ ਵਾਹਿਗੁਰੂ ਹੁਣ ਮੈਂ ਦੱਸ ਵਾਰੀ ਕਹਿ ਦਿੰਦਾ ਹਾਂ। ਨਹੀਂ, ਉਹ ਇਕ ਵਾਰੀ ਆਖਣਾ ਔਖਾ ਹੈ, ਕਰੋੜ ਵਾਰੀ ਆਖਣਾ ਔਖਾ ਨਹੀਂ ਹੈ। ਕਰੋੜਾਂ ਵਾਰੀ ਦਾ ਆਖਿਆ ਹੋਇਆ ਇਕ ਵਾਰੀ ਦਾ ਪਾਪ ਵੀ ਨਹੀਂ ਮਿਟਾਏਗਾ ਤੇ ਇਕ ਵਾਰੀ ਦਾ ਆਖਿਆ ਕਰੋੜਾਂ ਵਾਰੀ ਦੇ ਪਾਪਾਂ ਨੂੰ ਮਿਟਾ ਦੇਵੇਗਾ। ਇਕ ਵਾਰੀ ਉਦੋਂ ਹੀ ਕਿਹਾ ਜਾ ਸਕਦਾ ਹੈ ਜਦੋਂ ਮਨ ਇਕ ਹੋ ਜਾਏ, ਭਟਕੇ ਨਾ। ਬੰਦੇ ਕੋਲ ਜਿਹੜਾ ਇਕ ਦੱਮ ਹੈ, ਇਹ ਨਕਦ ਹੈ। ਦੱਮ ਚਲਾ ਗਿਆ, ਖ਼ਰਚ ਹੋ ਗਿਆ। ਦੱਮ ਆਇਆ ਹੀ ਨਹੀਂ, ਉਹ ਅਜੇ ਹੈ ਹੀ ਨਹੀਂ ਹੱਥ ਵਿਚ। ਬੰਦੇ ਕੋਲ ਨਕਦੀ ਕੀ ਹੈ? ਇਕ ਦੱਮ। ਇਸਨੂੰ ਨੰਦ ਲਾਲ ਇਕ ਦੱਮ ਕਹਿੰਦੇ ਹਨ।

*ਯਕ ਦਮ ਬਖੇਸ਼ ਰਾ ਨਾ ਬੁਰਦਮ ਕਿ ਕੀਸ਼ਤਮ।*

ਫ਼ਾਰਸੀ ਵਿਚ ਇਕ ਨੂੰ ਯਕ ਕਹਿੰਦੇ ਹਨ। ਨੰਦ ਲਾਲ ਨੂੰ ਕਦੀ ਗਹਿਰਾਈ ਨਾਲ ਦੇਖੋਗੇ ਤਾਂ ਪਤਾ ਚੱਲੇਗਾ ਕਿ ਇਹ ਨਿਰਾ ਕਵੀ ਨਹੀਂ ਸੀ, ਇਹ ਤਾਂ ਬ੍ਰਹਮ ਗਿਆਨੀਆਂ ਦਾ ਸਿਰਮੌਰ ਬ੍ਰਹਮ-ਗਿਆਨੀ ਸੀ।

*ਐ ਵਾਏ ਨਕਦੇ ਜ਼ਿੰਦਗੀ ਰਾਏਦਾ ਗੁਜ਼ਸਤ।*

ਭਾਈ ਸਾਹਿਬ ਕਹਿੰਦੇ ਹਨ, ਮੈਂ ਇਕ ਦੱਮ ਵਿਚ ਆਇਆ ਨਹੀਂ। ਮੈਂ ਇਕ ਦੱਮ ਨੂੰ ਗੁਜ਼ਾਰਿਆ, ਕਿਸ ਤਰ੍ਹਾਂ ਗੁਜ਼ਰੇ ਹੋਏ ਦਮਾਂ ਦੀ ਯਾਦ ਵਿਚ ਇਕ ਦੱਮ ਨੂੰ ਗੁਜ਼ਾਰਿਆ। ਮੈਂ ਇਕ ਦੱਮ ਨੂੰ ਆਉਣ ਵਾਲੇ ਦਮਾਂ ਦੀ ਚਿੰਤਾ ਵਿਚ ਗੁਜ਼ਾਰਿਆ ਹੈ। ਨਕਦੀ ਬਰਬਾਦ ਹੋ ਗਈ। ਇਹ ਧਰਮ ਨਕਦ ਦਾ ਸੌਦਾ ਹੈ। ਪ੍ਰਮਾਤਮਾ ਨਕਦ ਦਾ ਸੌਦਾ ਹੈ, ਉਧਾਰੀ ਨਹੀਂ। ਮੈਂ ਅੱਜ ਕਰਾਂਗਾ ਤੇ ਕੱਲ ਮੈਨੂੰ ਫਲ ਮਿਲੇਗਾ। ਜੇਕਰ ਅੱਜ ਦੇ ਕੀਤੇ ਦਾ ਅੱਜ ਫਲ ਨਹੀਂ ਮਿਲਿਆ ਤਾਂ ਕੱਲ ਵੀ ਨਹੀਂ ਹੈ। ਧੰਨ ਗੁਰੂ ਰਾਮਦਾਸ ਜੀ ਜੋ ਬਖ਼ਸ਼ਿਸ਼ ਕਰਦੇ ਹਨ, ਅੱਖਰੀ ਅਰਥ ਆਪ ਸਰਵਨ ਕਰੋ।

*ਬੈਰਾੜੀ ਮਹਲਾ ੪ ॥ ਜਪਿ ਮਨ ਰਾਮ ਨਾਮੁ ਨਿਸਤਾਰਾ ॥*

ਹੇ ਮਨ ! ਰਾਮ ਦਾ ਨਾਮ ਜੱਪ, ਨਿਸਤਾਰਾ ਹੋ ਜਾਏਗਾ ਦੁੱਖਾਂ ਤੋਂ।

*ਕੋਟ ਕੋਟੰਤਰ ਕੇ ਪਾਪ ਸਭਿ ਖੋਵੈ*
*ਹਰਿ ਭਵਜਲੁ ਪਾਰਿ ਉਤਾਰਾ ॥ ੧ ॥ ਰਹਾਉ ॥*

ਕਿੰਨੇ ਦੁੱਖਾਂ ਤੋਂ ਛੁਟਕਾਰਾ ਹੋ ਜਾਏਗਾ, ਕਿੰਨੇ ਪਾਪਾਂ ਤੋਂ? ਕਰੋੜਾਂ ਜਨਮਾਂ ਦੇ ਪਾਪਾਂ ਤੋਂ ਛੁਟਕਾਰਾ ਹੋ ਜਾਏਗਾ। ਭਵ-ਸਾਗਰ ਤੋਂ ਪਾਰ ਹੋ ਜਾਏਂਗਾ। ਸੰਸਾਰ ਦੀ ਕੋਈ ਲਹਿਰ ਤੈਨੂੰ ਡੋਬੇਗੀ ਨਹੀਂ।

*ਕਾਇਆ ਨਗਰਿ ਬਸਤ ਹਰਿ ਸੁਆਮੀ*
*ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥*

ਅਜਿਹਾ ਜੋ ਵੈਰ ਹੈ, ਅਜਿਹਾ ਜੋ ਨਿਰਭਉ ਹੈ, ਅਜਿਹਾ ਜੋ ਆਕਾਰ ਤੋਂ ਰਹਿਤ ਹੈ, ਅਜਿਹਾ ਜੋ ਜਗਤ ਦਾ ਮਾਲਕ ਹੈ, ਬਾਹਰ ਦੀ ਕਿਸੇ ਨਗਰੀ ਵਿਚ ਨਹੀਂ ਰਹਿੰਦਾ। ਨਾ ਕਾਅਬਾ, ਨਾ ਕਾਂਸ਼ੀ, ਇਸੇ ਜਗਤ ਵਿਚ ਰਹਿੰਦਾ ਹੈ। ਮਨੁੱਖ ਬਾਹਰ ਭਟਕਦਾ ਹੈ, ਬਾਹਰ ਸੰਸਾਰ ਹੈ। ਜਿੰਨਾ ਭਟਕ ਲਏ ਸੰਸਾਰ ਹੀ ਸੰਸਾਰ ਹੈ। ਅੰਦਰ ਆਏਗਾ ਤਾਂ ਖੇਡ ਕੁਝ ਬਣੇਗੀ। ਬਾਹਰ ਭਟਕਣ ਲਈ ਅਸਥਾਨ ਚਾਹੀਦਾ ਹੈ, ਸਮਾਂ ਚਾਹੀਦਾ ਹੈ। ਅਸਥਾਨ ਵਿਚ ਤਨ ਭਟਕਦਾ ਹੈ ਤੇ ਸਮੇਂ ਵਿਚ ਮਨ ਭਟਕਦਾ ਹੈ। ਭਟਕਣਾ ਮਿੱਟਦੀ ਨਹੀਂ। ਉਹ ਪ੍ਰਮਾਤਮਾ ਇਸ ਕਾਇਆ ਨਗਰੀ ਵਿਚ ਵੱਸਦਾ ਹੈ। ਇੱਥੇ ਆ ਅਤੇ ਇੱਥੇ ਆਉਣ ਦਾ ਢੰਗ ਹੈ ਇਕ ਦੱਮ ਵਿਚ ਆਉਣਾ। ਇਕ ਦੱਮ ਸਾਨੂੰ ਪ੍ਰਮਾਤਮਾ ਨੇ ਦਿੱਤਾ ਹੈ, ਇਹੀ ਨਕਦੀ ਹੈ। ਗੁਰਬਾਣੀ ਕਹਿੰਦੀ ਹੈ-

*ਜੋ ਪ੍ਰਾਣੀ ਗੋਵਿੰਦੁ ਧਿਆਵੈ ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ ॥*

(ਅੰਗ ੧੯੭)



ਅਨਪੜ੍ਹ ਤੋਂ ਅਨਪੜ੍ਹ ਬੰਦਾ ਵੀ ਵਾਹਿਗੁਰੂ ਤਾਂ ਆਖ ਹੀ ਸਕਦਾ ਹੈ। ਪੜ੍ਹੇ ਲਿਖੇ ਦਾ ਸਗੋਂ ਇਕ ਦੱਮ ਵਿਚ ਆਉਣਾ ਔਖਾ ਹੋ ਜਾਂਦਾ ਹੈ, ਉਸਦਾ ਮਨ ਬੜਾ ਭਟਕਦਾ ਹੈ। ਜਿੰਨਾ ਪੜ੍ਹਿਆ ਲਿਖਿਆ ਹੁੰਦਾ ਹੈ, ਉੱਨਾ ਹੀ ਚਿੰਤਾ ਥੱਲੇ ਦੱਬਿਆ ਹੁੰਦਾ ਹੈ।

*ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ*
*ਹਰਿ ਲਾਧਾ ਗੁਰ ਵੀਚਾਰਾ ॥ ੧ ॥*

ਜਿਹੜਾ ਇੰਨਾ ਨੇੜੇ ਹੈ, ਨਜ਼ਰ ਨਹੀਂ ਆਉਂਦਾ। ਨਜ਼ਰ ਨਾ ਆਉਣ ਦਾ ਕਾਰਨ ਨੇੜੇ ਹੈ। ਸਾਡੇ ਕੋਲ ਜਿਹੜੇ ਇੰਦਰੇ ਹਨ ਇਹ ਬਾਹਰ ਦੇਖ ਸਕਦੇ ਹਨ, ਅੰਦਰ ਦੇਖਣ ਦੀ ਸਮਰੱਥਾ ਨਹੀਂ ਹੈ। ਦੂਜਾ ਅੱਖ ਦੇ ਵਿਚ ਬਹੁਤ ਨੇੜੇ ਦੀ ਸਮਰੱਥਾ ਉਂਝ ਵੀ ਨਹੀਂ ਹੈ। ਅੱਖਾਂ ਦੇ ਉੱਪਰ ਗੁਟਕਾ ਰੱਖ ਦਿਉ, ਤੁਹਾਨੂੰ ਪੰਗਤੀਆਂ ਨਹੀਂ ਪੜ੍ਹਨ ਨੂੰ ਮਿਲਣਗੀਆਂ। ਤਸਵੀਰ ਅੱਖਾਂ 'ਤੇ ਰੱਖ ਲਉ, ਨਹੀਂ ਦੇਖ ਸਕੋਗੇ। ਦੇਖਣ ਲਈ ਦੂਰੀ ਚਾਹੀਦੀ ਹੈ। ਸਾਡੀ ਅੱਖ ਵਿਚ ਕੋਈ ਰੜਕ ਪੈ ਜਾਂਦੀ ਹੈ, ਅਸੀਂ ਦੂਜੇ ਨੂੰ ਕਹਿੰਦੇ ਹਾਂ ਦੇਖ ਮੇਰੀ ਅੱਖ ਵਿਚ ਕੀ ਪੈ ਗਿਆ ਹੈ। ਹੱਦ ਹੋ ਗਈ, ਇਹ ਅੱਖਾਂ ਪਹਾੜਾਂ ਨੂੰ ਦੇਖਦੀਆਂ ਹਨ, ਇਹ ਅੱਖਾਂ ਕਿੰਨੇ ਲੋਕਾਂ ਦਾ ਇਕੱਠ ਦੇਖਦੀਆਂ ਹਨ, ਇਕ ਨਿੱਕੀ ਜਿਹੀ ਰੜਕ ਅੱਖ ਵਿਚ ਪੈ ਗਈ ਹੈ, ਨਹੀਂ ਦਿਖਾਈ ਦਿੰਦੀ, ਕਿਉਂ? ਨੇੜੇ ਹੈ, ਦੇਖਣ ਲਈ ਕੁਝ ਦੂਰੀ ਚਾਹੀਦੀ ਹੈ। ਉਹ ਪ੍ਰਮਾਤਮਾ ਇੰਨਾ ਨੇੜੇ ਹੈ, ਰੜਕ ਦੀ ਤਰ੍ਹਾਂ ਵੀ ਅੱਖ ਵਿਚ ਨਹੀਂ, ਅੱਖ ਦੇ ਵਿਚ ਹੀ ਉਹੀ ਹੈ, ਜੋਤ ਵੀ ਉਹੀ ਹੈ। ਹੱਥ ਵੀ ਉਹ ਆਪ ਹੈ, ਪੈਰ ਵੀ ਉਹ ਆਪ ਹੈ, ਖ਼ੂਨ ਵੀ ਉਹ ਆਪ ਹੈ, ਨੱਸ ਵੀ ਉਹ ਆਪ ਹੈ, ਦਿਲ ਦੀ ਧੜਕਣ ਵੀ ਉਹ ਆਪ ਹੈ, ਉਹ ਤਾਂ ਇੰਨਾ ਨੇੜੇ ਹੈ। ਸਿਰਫ਼ ਉਸਨੂੰ ਅਨੁਭਵ ਵਿਚ ਲਿਆਉਣਾ ਹੈ। ਮਹਾਰਾਜ ਕਹਿ ਰਹੇ ਹਨ, ਉਹ ਜਿਹੜੀ ਨਿਕਟ ਵਸਤੂ ਹੈ ਇੰਨੀ ਨੇੜੇ ਹੈ ਅਤੇ ਉਸਦਾ ਨਾ ਦਿਖਾਈ ਦੇਣ ਦਾ ਕਾਰਨ ਹੈ ਕਿ ਉਹ ਨੇੜੇ ਹੈ। ਨੇੜੇ ਹੋਣਾ ਹੀ ਇਕ ਕਾਰਨ ਹੈ ਕਿ ਨਹੀਂ ਅਨੁਭਵ ਵਿਚ ਆਉਂਦਾ, ਨਹੀਂ ਪਕੜ ਵਿਚ ਆਉਂਦਾ ਅਤੇ ਇਸ ਸਾਧਨਾ ਵਿਚ ਆਮ ਕਰਕੇ ਸਫਲਤਾ ਨਹੀਂ ਮਿਲਦੀ। ਅੱਜ ਤੱਕ ਇਸਨੂੰ ਜੋ ਮਿਲਿਆ ਹੈ, ਦੂਰੋਂ ਹੀ ਮਿਲਿਆ ਹੈ। ਧਨ ਮਿਲਿਆ, ਜੱਸ ਮਿਲਿਆ, ਪ੍ਰਭੁੱਤਾ ਮਿਲੀ ਹੈ, ਕੁਝ ਵੀ ਮਿਲਿਆ ਹੈ, ਸਭ ਕੁਝ ਬਾਹਰੋਂ ਮਿਲਿਆ ਹੈ। ਇਹ ਸੋਚਦਾ ਹੈ, ਇੰਨਾ ਕੁਝ ਬਾਹਰੋਂ ਮਿਲਿਆ ਤਾਂ ਸ਼ਾਇਦ ਪ੍ਰਮਾਤਮਾ ਵੀ ਬਾਹਰੋਂ ਮਿਲੇ। ਸਭ ਕੁਝ ਤੈਨੂੰ ਬਾਹਰੋਂ ਮਿਲ ਸਕਦਾ ਹੈ, ਪਰ ਪ੍ਰਮਾਤਮਾ ਨਹੀਂ ਮਿਲੇਗਾ। ਉਹ ਬਹੁਤ ਨੇੜੇ ਹੈ, ਇੰਨਾ ਕੋਈ ਵੀ ਨੇੜੇ ਨਹੀਂ ਹੈ। ਸਾਧਨਾ ਕਰਕੇ ਸਿਰਫ਼ ਉਸਨੂੰ ਅਨੁਭਵ ਵਿਚ ਲਿਆਉਣਾ ਹੈ। ਕੋਈ ਦੂਰੀ ਨਹੀਂ ਹੈ। ਇਸੇ ਕਾਇਆ ਵਿਚ ਉਸ ਨੂੰ ਲੱਭਣਾ ਹੈ।

*ਹਰਿ ਆਪੇ ਸਾਹੁ ਸਰਾਫੁ ਰਤਨ ਹੀਰਾ ਹਰਿ ਆਪਿ ਕੀਆ ਪਾਸਾਰਾ ॥*

ਉਹ ਪਰੀਪੂਰਨ ਪ੍ਰਮਾਤਮਾ ਆਪ ਹੀ ਹੀਰਾ ਹੈ, ਆਪ ਹੀ ਰਤਨਾਂ ਦੀ ਖਾਨ ਹੈ, ਆਪ ਹੀ ਗੁਣਾਂ ਦਾ ਸਾਗਰ ਹੈ ਅਤੇ ਆਪ ਹੀ ਇਹਨਾਂ ਦਾ ਮਾਲਕ ਹੈ ਅਤੇ ਗ਼ਜ਼ਬ ਦੀ ਗੱਲ ਇਹ

ਹੈ ਕਿ ਵਣਜਾਰਾ ਵੀ ਉਹ ਆਪ ਹੈ। ਜਿਸ ਦਿਨ ਅਨੁਭਵ ਵਿਚ ਆਉਂਦਾ ਹੈ ਫਿਰ

*ਨਾਨਕ ਕਾ ਪ੍ਰਭੁ ਆਪੇ ਆਪਿ॥*

(ਅੰਗ ੮੯੪)

ਫਿਰ ਉਹੀ ਹੈ, ਉਹੀ ਹੈ, ਸਭ ਕੁਝ ਉਹੀ ਹੈ, ਅਜਿਹਾ ਅਨੁਭਵ ਹੁੰਦਾ ਹੈ।

*ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ*
*ਸੋ ਸਾਹੁ ਸਚਾ ਵਣਜਾਰਾ॥ ੨॥ ੪॥*

ਕੀਤੇ ਹੋਏ ਕਰਮਾਂ ਅਨੁਸਾਰ ਜਿਸ 'ਤੇ ਬਖ਼ਸ਼ਿਸ਼ ਹੋ ਜਾਂਦੀ ਹੈ ਤਾਂ ਕਰੋ ਯਤਨ ਜੇ ਹੋਵੇ ਮਿਹਰਵਾਨ। ਫਿਰ ਉਹ ਸੱਚੇ ਰਤਨਾਂ ਦਾ ਵਪਾਰੀ ਬਣ ਜਾਂਦਾ ਹੈ, ਵਣਜਣ ਵਾਲਾ ਬਣ ਜਾਂਦਾ ਹੈ ਜਿਸ 'ਤੇ ਅਜਿਹੀ ਕ੍ਰਿਪਾ ਹੋ ਜਾਂਦੀ ਹੈ। ਇੰਨੀਆਂ ਵਿਚਾਰਾਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥





# ਸਤਿਗੁਰ ਕੀ ਸੇਵਾ ਸਫਲ ਹੈ

ਸਲੋਕੁ ਮ: ੩॥

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*
*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*
*ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥*
*ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥ ੧॥*
*ਮ: ੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*
*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*
*ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*
*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*
*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*
*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥*
*ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*
*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥*
*ਸਚਿ ਰਤੇ ਜੇ ਨਿਰਮਲੇ ਜੋਤੀ ਜੋਤਿ ਮਿਲਾਇ॥*
*ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨॥*
*ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*
*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*
*ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥*
*ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*
*ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥ ੬॥* Vol 4

(ਅੰਗ ੬੪੪)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਤਿਕਾਰ ਯੋਗ ਸਾਧ ਸੰਗਤ ਜੀਉ ! ਧਰਮ ਦਾ ਉਪਦੇਸ਼ ਜੋ ਧਰਮ ਦੇ ਮਹਾਨ ਉਪਦੇਸ਼ਕਾਂ ਤੇ ਗ੍ਰੰਥਾਂ ਦੇ ਰਾਹੀਂ ਦਿੱਤਾ ਗਿਆ ਹੈ, ਉਹ ਕੇਵਲ ਮਨ ਨੂੰ ਹੈ। ਮਨ ਨੂੰ ਸਮਝਾਉਣ ਲਈ ਬੋਲਦੇ ਰਹੇ ਅਵਤਾਰ, ਮਨ ਨੂੰ ਸਮਝਾਉਣ ਲਈ ਚੱਲ ਰਹੀ ਹੈ ਦੁਨੀਆਂ ਭਰ ਵਿਚ ਧਰਮ ਗ੍ਰੰਥ ਦੀ ਵਿਆਖਿਆ। ਮਨ ਸਾਡਾ ਤੀਜਾ ਸਰੀਰ ਹੈ। ਇਸ ਤੋਂ ਪਹਿਲਾਂ ਦੋ ਸਰੀਰ ਹਨ, ਮਨ ਦੇ ਪਿੱਛੇ ਵੀ ਦੋ ਸਰੀਰ ਖੜੇ ਹਨ। ਇਹ ਮੱਧ ਦੇ ਵਿਚ ਹੈ। ਸਾਰਾ ਸਮਝਣਾ ਸਮਝਾਉਣਾ ਇਸ ਮਨ ਨੂੰ ਹੈ। ਮਨ ਕਿਸਦਾ ਸਮਝੇਗਾ? ਜੋ ਮਨ ਦੇ ਤੱਲ 'ਤੇ ਪਹੁੰਚਿਆ ਹੈ। ਪਹੁੰਚਣਾ ਕਿਸਨੇ ਹੈ? ਸਾਡੀ ਚੇਤਨਾ ਨੇ, ਸਾਡੇ ਧਿਆਨ ਨੇ।

*ਜੇ ਕੋ ਕਰੇ ਚਿਤ ਲਾਇ॥*

ਜਿਹੜੇ ਪਸ਼ੂ ਤੇ ਪੰਛੀ ਹਨ ਇਹਨਾਂ ਦਾ ਧਿਆਨ ਪਹਿਲਾਂ ਹੀ ਸਰੀਰ 'ਤੇ ਰੁੱਕਿਆ ਹੋਇਆ ਹੈ। ਇਸਨੂੰ ਅੰਨਮਈ ਕੋਸ਼ ਕਹਿੰਦੇ ਹਨ। ਉਹਨਾਂ ਨੂੰ ਪ੍ਰਾਣਮਈ ਕੋਸ਼ ਦਾ ਕੋਈ ਗਿਆਨ ਨਹੀਂ, ਉਹਨਾਂ ਨੂੰ ਸਮਝ ਨਹੀਂ ਹੈ ਮਨਮਈ ਕੋਸ਼ ਦਾ। ਕੋਈ ਉਹਨਾਂ ਨੂੰ ਪਤਾ ਨਹੀਂ ਹੈ ਵਿਗਿਆਨਮਈ ਕੋਸ਼ ਦਾ। ਅਸੀਂ ਪੰਜ ਸਰੀਰਾਂ ਦਾ ਜੋੜ ਹਾਂ। ਪ੍ਰਭੂ ਨੇ ਜੀਵਨ ਦਾ ਜੋ ਮਹਿਲ ਸਾਨੂੰ ਦਿੱਤਾ ਹੈ, ਇਸਦੇ ਕਮਰੇ ਪੰਜ ਹਨ। ਪੰਜਾਂ ਹੀ ਕਮਰਿਆਂ ਵਿਚ ਉਸ ਪ੍ਰਮਾਤਮਾ ਨੇ ਸਾਂਝੋ ਸਾਮਾਨ ਰੱਖਿਆ ਹੋਇਆ ਹੈ, ਸਾਨੂੰ ਕੁਝ ਰੱਖਣ ਦੀ ਲੋੜ ਨਹੀਂ। ਸਿਰਫ਼ ਅਸੀਂ ਪ੍ਰਵੇਸ਼ ਕਰਨਾ ਹੁੰਦਾ ਹੈ ਤੇ ਪ੍ਰਾਪਤ ਕਰ ਲੈਣਾ ਹੁੰਦਾ ਹੈ। ਪ੍ਰਵੇਸ਼ ਕਿਸਨੇ ਕਰਨਾ ਹੁੰਦਾ ਹੈ? ਸਾਡੇ ਧਿਆਨ ਨੇ। ਤਕਰੀਬਨ-ਤਕਰੀਬਨ ਧਿਆਨ ਜ਼ਿਆਦਾ ਬਾਹਰ ਹੀ ਹੁੰਦਾ ਹੈ। ਉਸਨੂੰ ਅਸੀਂ ਕਹਿੰਦੇ ਹਾਂ ਬਾਹਰਮੁੱਖੀ।

ਮਨੁੱਖ ਇੰਨਾ ਬਾਹਰਮੁੱਖੀ ਕਿਉਂ ਹੈ? ਜਿਨ੍ਹਾਂ ਨੂੰ ਅਸੀਂ ਦਾਰਸ਼ਨਿਕ ਕਹਿੰਦੇ ਹਾਂ, ਚਿੰਤਕ ਕਹਿੰਦੇ ਹਾਂ, ਬਾਹਰਮੁੱਖੀ ਹਨ। ਅੱਜ ਦੇ ਸਮੇਂ ਵਿਚ ਜਿਨ੍ਹਾਂ ਨੂੰ ਅਸੀਂ ਸੰਤ ਕਹਿੰਦੇ ਹਾਂ, ਇਹ ਵੀ ਬਾਹਰਮੁਖੀ ਹਨ। ਇਹਨਾਂ ਦੀ ਵੀ ਲੜਾਈ ਬਾਹਰ ਹੈ। ਡੇਰਿਆਂ ਦੀ ਲੜਾਈ, ਜ਼ਮੀਨ ਜਾਇਦਾਦ ਦੀ ਲੜਾਈ, ਕੁਰਸੀ ਦੀ ਲੜਾਈ, ਪ੍ਰਭੁੱਤਾ ਦੀ ਲੜਾਈ, ਡੇਰੇ ਦੇ ਮੁੱਖੀ-ਪਣ ਦੀ ਲੜਾਈ। ਮਨੁੱਖ ਇੰਨਾ ਬਾਹਰਮੁਖੀ ਕਿਉਂ ਹੈ? ਇਹ ਜਿਹੜਾ ਅੰਨਮਈ ਕੋਸ਼ ਹੈ, ਇਸ ਦੀਆਂ ਸਾਰੀਆਂ ਲੋੜਾਂ ਹੀ ਬਾਹਰੋਂ ਪੂਰੀਆਂ ਹੁੰਦੀਆਂ ਹਨ। ਇਸ ਲਈ ਧਿਆਨ ਬਾਹਰ ਹੈ। ਜਿਹੜਾ ਜਿਹੜਾ ਹੀ ਅੰਨਮਈ ਕੋਸ਼ ਦੇ ਤੱਲ 'ਤੇ ਰੁੱਕਿਆ ਹੋਇਆ ਹੈ, ਸਿਰਫ਼ ਇਸ ਪਹਿਲੇ ਕਮਰੇ ਨਾਲ ਹੀ ਮਤਲਬ ਹੈ, ਉਹ ਬਾਹਰਮੁਖੀ ਹੈ। ਇਹ ਫਿਰ ਪਸ਼ੂਆਂ ਨਾਲੋਂ ਅੱਗੇ ਨਹੀਂ ਹੈ। ਪਸ਼ੂ ਵੀ ਬਾਹਰਮੁਖੀ ਹਨ। ਤਨ ਨੂੰ ਚਾਹੀਦਾ ਹੈ ਰਿਜ਼ਕ, ਲੱਭਣ ਜਾਂਦੇ ਹਨ। ਰਿਜ਼ਕ ਨੂੰ ਲੱਭਣਾ ਇਸਦੀ ਨਿੰਦਾ ਨਹੀਂ, ਕਿਉਂਕਿ ਅੰਨਮਈ ਕੋਸ਼ ਦੀ ਲੋੜ ਹੈ ਅਤੇ ਸਿਰਫ਼ ਅੰਨਮਈ ਕੋਸ਼ ਨੂੰ ਹੀ ਸਮਝ ਲੈਣਾ ਅਸੀਂ ਇਹੀ ਹਾਂ ਤਾਂ ਇਹ ਮਨੁੱਖ ਰੁੱਕਿਆ ਹੋਇਆ ਹੈ। ਮਨੁੱਖਤਾ ਦੇ ਇਸ ਚਮਨ ਵਿਚ ਕੋਈ ਸੋਹਣੇ ਸੋਹਣੇ ਫੁੱਲ ਨਹੀਂ ਖਿੜ ਰਹੇ। ਮਨੁੱਖਤਾ ਦੇ ਇਸ ਚਮਨ ਵਿਚ ਸਿਰਫ਼ ਕੰਡਿਆਂ ਤੋਂ ਇਲਾਵਾ ਹੋਰ ਕੁਝ ਨਹੀਂ ਹੈ। ਈਰਖਾ ਦੇ ਕੰਡੇ ਹਨ, ਕ੍ਰੋਧ



ਦੇ ਕੰਡੇ ਹਨ, ਕਲਾ-ਕਲੇਸ਼ ਦੇ ਕੰਡੇ ਹਨ, ਇੰਨੇ ਕੰਡੇ, ਕੰਡੇ ਹੀ ਕੰਡੇ ਪੈਦਾ ਹੋਏ। ਜਿੱਥੇ ਕੰਡੇ ਹੀ ਕੰਡੇ ਹੋਣ, ਉਸਨੂੰ ਚਮਨ ਨਹੀਂ ਕਹਿੰਦੇ, ਜਿੱਥੇ ਫੁੱਲ ਹੀ ਫੁੱਲ ਹੋਣ, ਉਸਨੂੰ ਚਮਨ ਕਹਿੰਦੇ ਹਨ। ਹੋ ਸਕਦਾ ਸੀ ਮਨੁੱਖ ਚਮਨ ਪਰ ਹੋ ਗਿਆ ਹੈ ਮਨੁੱਖ ਕੇਵਲ ਕੰਡਿਆਂ ਦਾ ਇਕੱਠ। ਬਾਹਰ ਜਾਣ ਦੇ ਪ੍ਰਭੂ ਨੇ ਨੌਂ ਦਰਵਾਜ਼ੇ ਵੀ ਬਣਾ ਦਿੱਤੇ ਹਨ-

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*
*ਵਜਾਇਆ ਵਾਜਾ ਪਉਣ ਨਉ ਦੁਆਰੇ*
*ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥*

(ਅੰਗ ੯੨੨)

ਧਿਆਨ ਅੱਖਾਂ ਦੇ ਰਾਹੀਂ, ਕੰਨਾਂ ਦੇ ਰਾਹੀਂ, ਨਾਸਿਕਾ ਦੇ ਰਾਹੀਂ, ਤਵੱਚਾ ਦੇ ਰਾਹੀਂ, ਰਸਨਾ ਦੇ ਰਾਹੀਂ ਬਾਹਰ ਜਾਂਦਾ ਹੈ। ਅੰਨਮਈ ਕੋਸ਼ ਨੂੰ ਛੱਡਕੇ ਅੰਦਰ ਦੀ ਦੁਨੀਆਂ ਦੇ ਵਿਚ ਪ੍ਰਵੇਸ਼ ਕਰਨਾ ਹੈ, ਉਹ ਦਰਵਾਜ਼ਾ ਬੰਦ ਹੈ। ਉਸਨੂੰ ਦਸਮ ਦੁਆਰ ਕਹਿੰਦੇ ਹਨ। ਵਿਗਿਆਨ ਨੇ ਅਜੇ ਦਸਵੇਂ ਦੁਆਰ ਨੂੰ ਨਹੀਂ ਮੰਨਿਆ। ਦੂਜਾ ਕਿਸੇ ਹੱਦ ਤੱਕ ਸਾਇੰਸ ਦੀ ਖੋਜ ਸਰੀਰ 'ਤੇ ਰੁੱਕੀ ਹੋਈ ਹੈ, ਇਸ ਲਈ ਬੜੇ ਬੜੇ ਸਰੀਰ-ਸ਼ਾਸਤਰੀ ਮੌਜੂਦ ਹਨ, ਵੈਦ ਮੌਜੂਦ ਹਨ, ਡਾਕਟਰ ਮੌਜੂਦ ਹਨ। ਅੱਜ ਜਿੰਨੀ ਮੈਡੀਕਲ ਸਾਇੰਸ ਸਿਖਰ 'ਤੇ ਪਹੁੰਚੀ ਹੈ, ਪਹਿਲਾਂ ਨਹੀਂ ਸੀ। ਸਾਰੀ ਜ਼ਿੰਦਗੀ ਸਰੀਰ ਦੀ ਪੂਰਤੀ ਵਿਚ ਲਗ ਗਏ, ਜਿਸਦੇ ਨੌਂ ਦਰਵਾਜ਼ੇ ਹਨ। ਇਹਨਾਂ ਦੇ ਰਾਹੀਂ ਧਿਆਨ ਬਾਹਰ ਭਟਕਦਾ ਹੈ ਤੇ ਪੂਰਤੀ ਕਰਦੇ ਹਨ। ਕੋਈ ਦਸਵਾਂ ਦੁਆਰ ਵੀ ਹੈ ਜਿਸਦੇ ਰਾਹੀਂ ਮਨੁੱਖ ਅੰਦਰ ਪ੍ਰਵੇਸ਼ ਕਰ ਸਕਦਾ ਹੈ। ਅਜਿਹਾ ਸਾਇੰਸ ਨੇ ਮੰਨਿਆ ਨਹੀਂ ਹੈ। ਇਹੀ ਕਾਰਨ ਹੈ ਕਿ ਸਾਇੰਸ ਨੇ ਅਜੇ ਪ੍ਰਮਾਤਮਾ ਨੂੰ ਵੀ ਨਹੀਂ ਮੰਨਿਆ। ਅੰਤਰੀਵ ਦੁਨੀਆਂ ਵਿਚ ਪ੍ਰਵੇਸ਼ ਸ਼ਰਧਾ ਨਾਲ ਮਿਲਦਾ ਹੈ। ਜਿਹੜਾ ਜਗਤ ਦੇਖਿਆ ਨਹੀਂ, ਉਸ 'ਤੇ ਸ਼ਰਧਾ ਕਰੀਏ ਤਾਂ ਸ਼ਰਧਾ ਕਿਵੇਂ ਕਰੀਏ? ਉਸ ਦੇਸ਼ ਦੀ ਮਹਾਨਤਾ ਸੁਣ ਸੁਣ ਕੇ ਤੂੰ ਪ੍ਰਭਾਵਿਤ ਹੋ, ਇਸ ਲਈ ਧਰਮ ਦਾ ਪਹਿਲਾ ਬੋਧ ਸੁਣਨ 'ਤੇ ਖੜਾ ਹੈ। ਤੂੰ ਸੁਣ ਕੀਰਤਨ, ਤੂੰ ਸੁਣ ਗੁਰੂਆਂ ਦੀ ਬਾਣੀ। ਠੀਕ ਹੈ ਇਹ ਬਾਣੀ ਜਿਸ ਸੰਸਾਰ ਦੀ ਗੱਲ ਕਰਦੀ ਹੈ, ਤੂੰ ਨਹੀਂ ਦੇਖਿਆ, ਪਰ ਭਰੋਸਾ ਕਰ। ਅੱਜ ਦੀ ਸਾਇੰਸ ਤੋਂ ਪ੍ਰਭਾਵਿਤ ਮਨੁੱਖ ਕਹਿੰਦਾ ਹੈ ਨਹੀਂ, ਮੈਂ ਦੇਖ ਲਵਾਂ ਤਾਂ ਭਰੋਸਾ ਕਰ ਸਕਦਾ ਹਾਂ, ਉਂਝ ਨਹੀਂ।

ਧਰਮ ਪਹਿਲੇ ਕਦਮ ਵਿਚ ਅੰਧ-ਵਿਸ਼ਵਾਸ ਹੈ। ਮੈਂ ਦੇਖਿਆ ਤਾਂ ਨਹੀਂ ਪਰ ਮੈਨੂੰ ਭਰੋਸਾ ਕਰਨਾ ਪਏਗਾ, ਕਿਉਂਕਿ ਮੈਂ ਸੁਣਿਆ ਹੈ। ਇਸ ਲਈ ਮੰਨਣ ਨਾਲੋਂ ਤੇ ਸੱਚਖੰਡਿ ਦੀ ਵਿਆਖਿਆ ਕਰਨ ਤੋਂ ਪਹਿਲਾਂ ਗੁਰੂ ਨਾਨਕ ਚਾਰ ਪਉੜੀਆਂ ਸੁਣਨ ਦੀਆਂ ਲਿਖਦੇ ਹਨ। ਯਾਤਰਾ ਸੁਣ ਕੇ ਆਰੰਭ ਹੋਵੇਗੀ। ਅੰਨ੍ਹਾ ਮਨੁੱਖ ਸਾਇੰਸਟਿਸਟ ਨਹੀਂ ਹੋ ਸਕਦਾ, ਦੇਖ ਹੀ ਨਹੀਂ ਸਕਦਾ। ਸਾਇੰਸ ਦੀ ਸਾਰੀ ਖੋਜ ਅੱਖਾਂ 'ਤੇ ਖੜੀ ਹੈ। ਪਦਾਰਥ ਨੂੰ ਦੇਖ ਹੀ ਨਹੀਂ ਸਕਦਾ ਤੇ ਪਦਾਰਥ ਦੀ ਪੜਚੋਲ ਕੀ ਕਰੇਗਾ। ਉਸਦੇ ਪੜਚੋਲ ਕਰਨ ਦਾ ਢੰਗ ਕੀ ਹੈ? ਪਦਾਰਥ ਨੂੰ ਤੋੜ ਤੋੜ ਕੇ ਦੇਖਣਾ ਕਿ ਇਸਦੇ ਵਿਚ ਕੀ ਹੈ? ਸਰੀਰ ਦੀ ਚੀਰਾ-ਫਾੜੀ ਕਰਕੇ

ਦੇਖਣਾ ਕਿ ਇਸਦੇ ਵਿਚ ਕੀ ਹੈ? ਧਰਮ ਅੱਖਾਂ 'ਤੇ ਨਹੀਂ ਖੜਾ। ਧਰਮ ਕੰਨਾਂ 'ਤੇ ਖੜਾ ਹੈ। ਜੋ ਅੰਨ੍ਹਾ ਹੈ ਸਾਇੰਟਿਸਟ ਨਹੀਂ ਹੋ ਸਕਦਾ, ਜੋ ਬਹਿਰਾ ਹੈ ਸੰਤ ਨਹੀਂ ਹੋ ਸਕਦਾ। ਦੁਨੀਆਂ ਦੇ ਸਾਰੇ ਸੰਤਾਂ ਦਾ ਇਤਿਹਾਸ ਪੜ੍ਹਨਾ ਉਹ ਸੁਣ ਕੇ ਹੀ ਪ੍ਰਭਾਵਿਤ ਹੋਏ ਹਨ। ਸੁਣਨਾ ਕਦੋਂ ਸਫਲ ਹੋਵੇਗਾ? ਜਦੋਂ ਮੈਂ ਸੁਣੇ ਹੋਏ 'ਤੇ ਭਰੋਸਾ ਕਰਦਾ ਹਾਂ। ਸਾਰੀ ਜ਼ਿੰਦਗੀ ਤੁਸੀਂ ਗੁਰਬਾਣੀ ਸੁਣਦੇ ਰਹੇ ਕੀਰਤਨ ਦੇ ਰਾਹੀਂ, ਪਾਠ ਦੇ ਰਾਹੀਂ, ਭਰੋਸਾ ਨਹੀਂ ਬੱਝਿਆ, ਧਿਆਨ ਦੀ ਯਾਤਰਾ ਅੰਦਰ ਨਹੀਂ ਹੋਵੇਗੀ। 50 ਸਾਲ ਪਹਿਲਾਂ ਜਿੱਥੇ ਸੀ ਅੱਜ ਵੀ ਉਥੇ ਹੋਵੋਗੇ। ਇਹ ਭਰੋਸੇ ਨਾਲ ਹੋਵੇਗੀ।

ਇਸ ਉੱਪਰ ਮੈਂ ਇਤਿਹਾਸ ਦਾ ਇਕ ਵਾਕਿਆ ਸੁਣਾਉਂਦਾ ਹਾਂ। ਰਾਏਪੁਰ ਦੇ ਵਿਚ ਸੁਆਮੀ ਵਿਵੇਕਾ ਨੰਦ ਬੜੇ ਚੰਗੇ ਮਹਾਂਪੁਰਸ਼ ਹੋਏ ਹਨ। ਇਹਨਾਂ ਨੇ ਐਲਾਨੀਆ ਕਿਹਾ ਸੀ ਕਿ ਦੇਸ਼ ਦੀ ਸੰਸਕ੍ਰਿਤੀ ਨੂੰ ਬਚਾਉਣਾ ਹੈ ਤਾਂ ਘੱਟ ਤੋਂ ਘੱਟ ਹਰ ਘਰ ਵਿਚ ਗੁਰੂ ਨਾਨਕ ਦਾ ਇਕ ਸਿੱਖ ਹੋਣਾ ਚਾਹੀਦਾ ਹੈ। ਪਰ ਬਦਕਿਸਮਤੀ ਪੰਜਾਬ ਦੇ ਪਿੰਡਾਂ ਦੀ, ਉਹਨਾਂ ਦਾ ਹਾਲ ਦੇਖਕੇ ਕਈ ਵਾਰੀ ਇਹ ਮਾਨ ਟੁੱਟ ਜਾਂਦਾ ਹੈ। ਉਹਨਾਂ 'ਤੇ ਕਿਸੇ ਨੇ ਪ੍ਰਸ਼ਨ ਕੀਤਾ ਸੁਆਮੀ ਜੀ! ਮਨੁੱਖ ਸਿਆਣਾ ਪ੍ਰਾਣੀ ਹੈ, ਕੀ ਮਨੁੱਖ ਦੀ ਦੁਨੀਆਂ ਵਿਚ ਅੰਧ-ਵਿਸ਼ਵਾਸ ਲਈ ਕੋਈ ਥਾਂ ਹੈ? ਵਿਵੇਕਾ ਨੰਦ ਬੜੇ ਵਿਚਾਰਕ ਸਨ, ਬ੍ਰਹਮ ਯੋਗ, ਰਾਜ ਯੋਗ, ਇਹਨਾਂ ਦੀਆਂ ਲਿਖੀਆਂ ਹੋਈਆਂ ਬੜੀਆਂ ਕੀਮਤੀ ਕਿਤਾਬਾਂ ਹਨ। ਵਿਵੇਕਾ ਨੰਦ ਕਹਿਣ ਲੱਗੇ ਹਾਂ, ਅੰਧ-ਵਿਸ਼ਵਾਸ ਵੀ ਚਾਹੀਦਾ ਹੈ, ਪਰ ਇਕ ਸ਼ਰਤ ਦੇ ਨਾਲ, ਜਿਸ 'ਤੇ ਵਿਸ਼ਵਾਸ ਕਰੀਏ, ਉਹ ਅੰਨ੍ਹਾ ਨਾ ਹੋਵੇ। ਸੁਜਾਖੇ 'ਤੇ ਅੰਧ-ਵਿਸ਼ਵਾਸ ਕਰ ਲਿਆ ਤਾਂ ਲਾਭਦਾਇਕ ਹੋਵੇਗਾ, ਪਰ ਜੇ ਅੰਨ੍ਹੇ 'ਤੇ ਵਿਸ਼ਵਾਸ ਕਰ ਲਿਆ ਤਾਂ ਭਟਕਣ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ। ਪ੍ਰਮਾਤਮਾ ਦੇ ਤਾਂ ਅੱਖਰੀ ਅਰਥ ਹਨ ਪਰਮ ਪ੍ਰਕਾਸ਼। ਭਰੋਸਾ ਕਰ, ਵਿਸ਼ਵਾਸ ਕਰ।

ਸਾਡੀ ਕੌਮ ਵਿਚ ਬੜੇ ਬੜੇ ਦਾਰਸ਼ਨਿਕ, ਲਿਖਾਰੀ, ਆਪਣੇ ਆਪ ਨੂੰ ਫ਼ਿਲੌਸਫ਼ਰ ਕਹਿਣ ਵਾਲੇ ਲਗਪਗ ਮੇਰੇ ਦੇਖੇ ਨਾਸਤਿਕ ਹਨ। ਇਹ ਸ਼ਰਧਾ ਨੂੰ ਮੂਰਖਤਾ ਕਹਿੰਦੇ ਹਨ, ਵਿਸ਼ਵਾਸ ਨੂੰ ਮੂਰਖਤਾ ਕਹਿੰਦੇ ਹਨ, ਕਿਉਂਕਿ ਅੰਧ ਵਿਸ਼ਵਾਸ ਹੈ। ਜੇਕਰ ਸ਼ਬਦ ਗੁਰੂ ਹੈ ਤਾਂ ਸੁਣ ਕੇ ਗੁਰੂ ਨਾਲ ਸੰਬੰਧ ਜੁੜੇਗਾ, ਦੇਖਕੇ ਨਹੀਂ ਜੁੜੇਗਾ। ਮੱਥਾ ਟੇਕਿਆ ਤੇ ਭੱਜ ਗਏ, ਸੁਣਿਆ ਤਾਂ ਹੈ ਨਹੀਂ। ਰੁਮਾਲਾ ਚੁੱਕੋ ਦਰਸ਼ਨ ਕਰਨੇ ਹਨ। ਨਹੀਂ, ਗੁਰਮੁਖਾ! ਜੋ ਬਾਣੀ ਦਾ ਪਾਠ ਹੋ ਰਿਹਾ ਹੈ, ਇਸਨੂੰ ਸੁਣਨਾ ਹੀ ਦਰਸ਼ਨ ਕਰਨਾ ਹੈ - ਸਰੋਤ ਦਰਸ਼ਨ। ਅੱਖਾਂ ਨਾਲ ਦੇਖਣਾ ਜਿੰਨਾ ਆਸਾਨ ਹੈ, ਕੰਨਾਂ ਨਾਲ ਸੁਣਨਾ ਉੱਨਾ ਆਸਾਨ ਨਹੀਂ ਹੈ। ਕੋਈ ਗੀਤ ਗਾਵੇ, ਅਸੀਂ ਉਹ ਸੁਣ ਕੇ ਆਨੰਦ ਮਾਣਦੇ ਹਾਂ। ਅੰਮ੍ਰਿਤ ਵੇਲੇ ਦੇ ਕੀਰਤਨ ਵਿਚ ਤਾਂ ਕਈ ਸੁੱਤੇ ਹੀ ਪਏ ਹਨ।

ਦੂਜਾ ਨੁਕਤਾ ਮੈਂ ਬਿਆਨ ਕਰਾਂ। ਇਕ ਸਾਇੰਟਿਸਟ ਪਦਾਰਥ ਨੂੰ ਤੋੜਦਿਆਂ-ਤੋੜਦਿਆਂ ਜਿਸ ਆਖ਼ਰੀ ਭਾਗ 'ਤੇ ਪਹੁੰਚਿਆ ਹੈ, ਉਸਨੂੰ ਉਸਨੇ ਨਾਮ ਦਿੱਤਾ ਹੈ ਅਣੂ, ਪ੍ਰਮਾਣੂ। ਦਿਖਾਈ ਤਾਂ ਨਹੀਂ ਦਿੰਦਾ, ਉਸਦੇ ਪ੍ਰਣਾਮ ਤੋਂ ਪਤਾ ਚੱਲਦਾ ਹੈ ਕਿ ਪ੍ਰਮਾਣੂ ਹੈ।



ਪਰ ਹੁਣ ਸਾਇੰਟਿਸਟ ਨੂੰ ਕਹਿ ਕੇ ਦੇਖੋ ਕਿ ਜ਼ਰਾ ਦਿਖਾਉ ਸਾਨੂੰ ਪ੍ਰਮਾਣੂ। ਪਤਾ ਉਹ ਕੀ ਕਹਿੰਦੇ ਹਨ, ਪ੍ਰਮਾਣੂ ਦਿੱਸਦਾ ਤਾਂ ਨਹੀਂ ਪਰ ਹੈ, ਉਸ ਪ੍ਰਣਾਮ ਅਸੀਂ ਦੇਖ ਚੁੱਕੇ ਹਾਂ। ਸ਼ਬਦ ਨੂੰ ਸੁਣਦਿਆਂ ਸੁਣਦਿਆਂ ਸ੍ਰੋਤ ਜਿੰਨੀ ਗਹਿਰੀ ਹੁੰਦੀ ਗਈ, ਸੁਣਨਾ ਓਨਾ ਗਹਿਰਾ ਹੁੰਦਾ ਗਿਆ। ਸ਼ਬਦ ਇੰਨਾ ਹੀ ਨਹੀਂ ਜਿੰਨਾ ਅਸੀਂ ਸੁਣ ਲੈਂਦੇ ਹਾਂ।

ਕਹਿੰਦੇ ਹਨ ਕੀਰਤਨ ਸੁਣਕੇ ਬੜਾ ਆਨੰਦ ਆਇਆ ਹੈ, ਮੈਂ ਨਹੀਂ ਦੇਖਦਾ ਕਿ ਕੋਈ ਗਹਿਰਾਈ ਨਾਲ ਸੁਣਦਾ ਹੈ। ਧੂੰਆਂ-ਧਾਰ ਗੁਰਮਤਿ ਸਮਾਗਮ ਹੋਏ ਹਨ ਅਤੇ ਵੱਡੇ ਵੱਡੇ ਰਾਗੀਆਂ ਨੇ ਅਲਾਪ ਅਲਾਪ ਕੇ ਕੀਰਤਨ ਕੀਤਾ ਹੈ, ਇਸਦਾ ਅੰਜਾਮ ਕੋਈ ਬ੍ਰਹਮ ਗਿਆਨੀਆਂ ਦੀ ਜਮਾਤ ਪੈਦਾ ਹੋ ਗਈ ਹੋਵੇ, ਕੋਈ ਬਾਬਾ ਅਤਰ ਸਿੰਘ ਵਰਗੇ ਪਿੰਡ ਪਿੰਡ ਵਿਚ ਪੈਦਾ ਹੋ ਗਏ ਹੋਣ, ਕੋਈ ਭਾਈ ਗੁਰਦਾਸ ਵਰਗੇ ਹਰ ਸ਼ਹਿਰ ਵਿਚ ਪੈਦਾ ਹੋ ਗਏ ਹੋਣ, ਨਹੀਂ ਦਿਖਾਈ ਦਿੰਦੇ। ਕੀ ਕੀਰਤਨ ਦਾ ਕਸੂਰ ਹੈ? ਨਹੀਂ। ਸੁਣਨਾ ਗਹਿਰਾ ਨਹੀਂ ਹੈ। ਸ਼ਬਦ ਨੂੰ ਸੁਣਦਿਆਂ-ਸੁਣਦਿਆਂ ਸੁਰਤ ਨੂੰ ਸ਼ਬਦ ਨਾਲ ਜੋੜਦਿਆਂ-ਜੋੜਦਿਆਂ ਸੁਣਨਾ ਹੀ ਸ਼ਬਦ ਨਾਲ ਜੁੜਨਾ ਹੈ। ਜੋ ਸਰੋਤਾ ਨਹੀਂ, ਅਜੇ ਗੁਰੂ ਦੇ ਲੜ ਨਹੀਂ ਲੱਗਾ। ਜਿਵੇਂ ਜਿਵੇਂ ਸ਼ਬਦ ਨਾਲ ਗਹਿਰਾ ਜੁੜਦਾ ਜਾਂਦਾ ਹੈ, ਇਹ ਫਿਰ ਸਾਰਿਆਂ ਨਾਲ ਜੁੜਦਾ ਜਾਂਦਾ ਹੈ। ਜਿਵੇਂ ਇਕ ਸਾਇੰਟਿਸਟ ਪਦਾਰਥ ਨੂੰ ਤੋੜਦਾ ਜਾਂਦਾ ਹੈ, ਤੋੜਦਾ ਜਾਂਦਾ ਹੈ, ਯਕੀਨ ਜਾਣੋ, ਸਾਇੰਟਿਸਟ ਸਾਰਿਆਂ ਨਾਲੋਂ ਟੁੱਟਦਾ ਜਾਂਦਾ ਹੈ।

ਚੋਟੀ ਦੇ ਸਾਇੰਟਿਸਟ ਦੇ ਕੋਈ ਮਿੱਤਰ ਨਹੀਂ ਹੁੰਦੇ, ਪਰਿਵਾਰਕ ਜ਼ਿੰਦਗੀ ਵੀ ਉਸਦੀ ਚੰਗੀ ਨਹੀਂ ਹੁੰਦੀ। ਸਾਰਿਆਂ ਨਾਲੋਂ ਟੁੱਟ ਤਾਂ ਗਏ, ਕਿਸੇ ਨਾਲ ਜੁੜ ਨਾ ਸਕੇ। ਜੀਵਨ ਬੋਝ ਬਣ ਗਿਆ, ਖ਼ੁਦਕਸ਼ੀ ਕਰ ਲਈ। ਸ਼ਬਦ ਨਾਲ ਜੁੜਦਿਆਂ ਜੁੜਦਿਆਂ ਕੋਈ ਮਨੁੱਖ ਬਹੁਤ ਗਹਿਰਾ ਜੁੜ ਗਿਆ, ਉਸਦੀ ਪਹਿਚਾਣ ਕੀ ਹੋਵੇਗੀ, ਉਸ ਸੰਸਾਰ ਨਾਲ ਵੀ ਬਹੁਤਿਆਂ ਨਾਲ ਜੁੜ ਗਿਆ ਹੋਵੇਗਾ। ਜਦੋਂ ਸੁਰਤ ਆਖ਼ਰੀ ਹਿੱਸੇ 'ਤੇ ਪਹੁੰਚੀ, ਉਸ ਤੋਂ ਅੱਗੇ ਜਾਣਾ ਬੜਾ ਔਖਾ ਸੀ। ਉਸਨੂੰ ਸ੍ਰੋਤੇ ਨੇ ਨਾਮ ਦਿੱਤਾ ਪ੍ਰਮਾਤਮਾ। ਦਿਖਾਈ ਤਾਂ ਨਹੀਂ ਦਿੰਦਾ, ਪ੍ਰਣਾਮ ਤੋਂ ਪਤਾ ਚੱਲਦਾ ਹੈ ਕਿ ਪ੍ਰਮਾਤਮਾ ਹੈ। ਐਟਮ ਬੰਬ ਤੋਂ ਕੀ ਕੁਝ ਹੋ ਸਕਦਾ ਹੈ, ਇਹ ਇਕ ਸਾਇੰਟਿਸਟ ਨੇ ਦਿਖਾ ਦਿੱਤਾ। ਸੁਣਦਿਆਂ-ਸੁਣਦਿਆਂ ਮਨੁੱਖ ਜਿਸ ਆਖ਼ਰੀ ਭਾਗ 'ਤੇ ਪਹੁੰਚਦਾ ਹੈ, ਉਸ ਤੋਂ ਕੀ ਹੁੰਦਾ ਹੈ? ਮੈਂ ਕਿਹਾ ਇਕ ਸਾਇੰਟਿਸਟ ਤੋਂ ਐਟਮ ਬੰਬ ਬਣਿਆ ਹੈ, ਪ੍ਰਮਾਤਮਾ ਤੋਂ ਇਕ ਸਾਇੰਟਿਸਟ ਬਣਿਆ ਹੈ। ਖ਼ੁਦਾ ਤੇ ਮਨੁੱਖ ਦੀ ਇਕ ਗੋਸ਼ਟੀ ਲਿਖੀ ਹੈ ਇਕਬਾਲ ਨੇ। ਗੁਰੂ ਨਾਨਕ ਦੇਵ ਮਹਾਰਾਜ ਨੇ ਵੀ ਇਕ ਅਜਿਹਾ ਬੜਾ ਸੁੰਦਰ ਵਾਕ ਲਿਖਿਆ ਹੈ। ਮਨੁੱਖ ਪ੍ਰਮਾਤਮਾ ਦੇ ਸਾਹਮਣੇ ਹੋ ਕੇ ਕਹਿੰਦਾ ਹੈ ਕਿ ਪ੍ਰਭੂ, ਠੀਕ ਹੈ ਮੇਰੀ ਹੋਂਦ ਵਿਚ ਤੇਰੀ ਕਲਾ ਹੈ, ਤੇਰੀ ਸ਼ਕਤੀ ਹੈ ਪਰ ਸਭ ਕੁਝ ਤੇਰਾ ਨਹੀਂ ਹੈ, ਕੁਝ ਮੇਰਾ ਵੀ ਹੈ। ਹੁਣ ਪ੍ਰਮਾਤਮਾ ਨੇ ਪੁੱਛ ਲਿਆ ਚੱਲੋ ਪਹਿਲਾਂ ਤੂੰ ਆਪਣੀ ਗੱਲ ਕਰ ਇਸਦੇ ਵਿਚ ਤੇਰੀ ਕਿਹੜੀ ਕਲਾ ਹੈ? ਗੁਰੂ ਨਾਨਕ ਦੇਵ ਜੀ ਦੱਸਦੇ ਹਨ, ਇਹ ਬੋਲ ਬੜੇ ਕੀਮਤੀ ਹਨ।

*ਦਾਤਿ ਜੋਤਿ ਸਭਿ ਸੂਰਤਿ ਤੇਰੀ॥* (ਅੰਗ ੧੨੫੧)

ਹੇ ਪ੍ਰਭੂ ! ਇਹ ਸ਼ਕਲ ਸੂਰਤ ਤੇਰੀ, ਪ੍ਰਾਣਾਂ ਦੀ ਹਰਕਤ ਤੇਰੀ, ਇਸਦੇ ਵਿਚ ਦਿਲ ਦੀ ਧੜਕਣ ਤੇਰੀ, ਇਸਦੇ ਵਿਚ ਇਹ ਨੈਣ-ਨਕਸ਼ ਤੇਰੇ ਬਣਾਏ ਹੋਏ, ਰੋਮ-ਰੋਮ ਤੇਰਾ ਹੈ, ਇਹ ਤੇਰੀ ਕਲਾ ਹੈ। ਫਿਰ ਪ੍ਰਭੂ ਨੇ ਆਖਿਆ, ਤੇਰਾ ਇਸਦੇ ਵਿਚ ਕੀ ਬਚਿਆ? ਮਨੁੱਖ ਕਹਿਣ ਲੱਗਾ, ਇਸਦੇ ਵਿਚ ਜਿਹੜਾ ਹੰਕਾਰ ਹੈ, ਹਉਮੈ, ਹੈ ਤਾਂ ਤੂੰ ਪਰ ਤੂੰ ਦੇ ਉੱਪਰ ਮੈਂ ਆਪਣੀ ਮੋਹਰ ਲਗਾ ਦਿੱਤੀ ਹੈ। ਹਉਮੈ, ਮੈਂ ਹਾਂ ਤੂੰ ਨਹੀਂ ਹੈ। ਹੋਵੇਗਾ ਤੇਰਾ ਤਨ ਪਰ ਮੈਂ ਤਾਂ ਕਹਿੰਦਾ ਹਾਂ ਮੇਰਾ ਤਨ। ਬਣਾਇਆ ਹੋਵੇਗਾ ਸਭ ਕੁਝ ਤੇਰਾ ਪਰ ਮੈਂ ਕਹਿੰਦਾ ਹਾਂ ਮੇਰਾ ਹੈ। ਮੈਂ ਤੇਰੇ ਦੇ ਉੱਤੇ ਮੇਰੇ ਦੀ ਮੋਹਰ ਲਗਾ ਦਿੱਤੀ ਹੈ। ਇਹ ਜਿਹੜੀ ਮੈਂ ਦੀ ਮੋਹਰ ਲੱਗੀ ਹੈ, ਪ੍ਰਭੂ, ਇਹ ਮੇਰੀ ਹੈ, ਤੇਰੀ ਨਹੀਂ। ਹੰਕਾਰ ਮਨੁੱਖ ਦਾ ਹੈ। ਇਸ ਕਾਇਆ ਵਿਚ ਹਉਮੈ ਤੋਂ ਬਿਨਾਂ ਮਨੁੱਖ ਦਾ ਕੁਝ ਵੀ ਨਹੀਂ ਹੈ। ਜੇਕਰ ਇਸਨੂੰ ਸਮਝ ਆ ਜਾਏ ਤਾਂ-

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* (ਜਪੁਜੀ ਸਾਹਿਬ)

ਇਸਨੂੰ ਇਕਬਾਲ ਨੇ ਬੜੇ ਆਲਮਾਨਾ ਢੰਗ ਨਾਲ ਖੋਲ੍ਹ ਕੇ ਬਿਆਨ ਕੀਤਾ ਹੈ - ਮਨੁੱਖ ਤੇ ਖ਼ੁਦਾ ਦੀ ਗੋਸ਼ਟੀ। ਖ਼ੁਦਾ ਨੇ ਮਨੁੱਖ ਨੂੰ ਆਖਿਆ ਕਿ ਦੇਖ ਮੈਂ ਇਕ ਸੂਰਜ ਬਣਾਇਆ, ਇਕ ਚੰਦਰਮਾ ਬਣਾਇਆ ਇਸ ਧਰਤੀ ਲਈ। ਸਾਗਰ ਬਣਾਇਆ, ਧਰਤੀ ਬਣਾਈ, ਨਦੀਆਂ ਬਣਾਈਆਂ, ਨਾਲੇ ਬਣਾਏ ਪਰ ਕਮਬਖ਼ਤ ਤੂੰ ਵੰਡ ਵੰਡ ਕੇ ਇਹਨਾਂ ਦੇ ਟੁਕੜੇ ਕਰ ਦਿੱਤੇ। ਉਹਨਾਂ ਦਿਨਾਂ ਵਿਚ ਉਹਨਾਂ ਇਲਾਕਿਆਂ ਵਿਚ ਬੜੀ ਖ਼ਾਨਾਜੰਗੀ ਹੋ ਰਹੀ ਸੀ ਅਤੇ ਇਲਾਕਾ ਟੁਕੜਿਆਂ-ਟੁਕੜਿਆਂ ਵਿਚ ਵੰਡਿਆ ਜਾ ਰਿਹਾ ਸੀ ਅਤੇ ਬੜਾ ਖ਼ੂਨ-ਖ਼ਰਾਬਾ ਹੋ ਰਿਹਾ ਸੀ। ਇਹ ਤੂੰ ਕੀ ਕੀਤਾ? ਤੂੰ ਪਹਾੜ ਵੰਡ ਲਏ, ਤੂੰ ਦਰਿਆ ਵੰਡ ਲਏ, ਤੂੰ ਜ਼ਮੀਨ ਵੰਡ ਲਈ। ਤੇਰੇ ਕੋਲੋਂ ਆਸਮਾਨ ਵੰਡਿਆ ਨਹੀਂ ਗਿਆ, ਤੇਰੇ ਕੋਲੋਂ ਸੂਰਜ ਵੰਡਿਆ ਨਹੀਂ ਗਿਆ। ਜ਼ਮੀਨ 'ਤੇ ਰਹਿਣ ਵਾਲੇ ਬੰਦੇ ਵੀ ਤੂੰ ਵੰਡ ਲਏ, ਇਹ ਬੰਦੇ ਮੇਰੇ ਹਨ, ਇਹ ਮੇਰੇ ਨਹੀਂ ਹਨ, ਇਹ ਮੇਰੀ ਜਾਤ ਦੇ ਹਨ, ਇਹ ਮੇਰੀ ਜਾਤ ਦੇ ਨਹੀਂ ਹਨ, ਇਹ ਮੇਰੇ ਆਪਣੇ ਹਨ, ਇਹ ਮੇਰੇ ਆਪਣੇ ਨਹੀਂ ਹਨ। ਮੈਂ ਸੋਹਣੇ ਸੋਹਣੇ ਦਰਖ਼ਤ ਬਣਾਏ ਫੁੱਲਦਾਰ, ਫੱਲਦਾਰ, ਛਾਇਆਦਾਰ, ਤੂੰ ਕਮਬਖ਼ਤ ਉਹਨਾਂ ਨੂੰ ਕੱਟਣ ਲਈ ਕੁਹਾੜਾ ਬਣਾ ਲਿਆ। ਬੜੇ ਸੁੰਦਰ ਸੁੰਦਰ ਪੰਛੀ ਮੈਂ ਬਣਾਏ, ਗੀਤ ਗਾਂਦੇ ਪਏ ਹਨ, ਪਰ ਤੂੰ ਉਹਨਾਂ ਨੂੰ ਢੱਕਣ ਲਈ ਪਿੰਜਰੇ ਬਣਾ ਲਏ। ਮੈਂ ਲੋਹਾ ਬਣਾਇਆ ਕਿ ਤੇਰੇ ਕੰਮ ਆਏਗਾ, ਤੂੰ ਤਾਂ ਤੋਪਾਂ ਬਣਾ ਲਈਆਂ, ਬੰਦੂਕਾਂ ਬਣਾ ਲਈਆਂ, ਇਹ ਤੂੰ ਕੀ ਕੀਤਾ? ਉਹ ਵੀ ਮਨੁੱਖ ਹੋ ਕੇ ਮਨੁੱਖ ਨੂੰ ਮਾਰਨ ਲਈ ਬਣਾਈਆਂ, ਇਹ ਤੂੰ ਕੀ ਕੀਤਾ?

ਮਨੁੱਖ ਖ਼ੁਦਾ ਦੇ ਸਾਹਮਣੇ ਹੋ ਗਿਆ। ਆਖਿਆ ਖ਼ੁਦਾ ਬਹੁਤੀਆਂ ਗੱਲਾਂ ਨਾ ਕਰ, ਮੈਂ ਵੀ ਕੁਝ ਬਣਾਇਆ ਹੈ। ਖ਼ੁਦਾ ਨੇ ਪੁੱਛ ਲਿਆ ਦੱਸ ਤੂੰ ਕੀ ਬਣਾਇਆ ? ਹੁਣ ਮਨੁੱਖ ਨੇ ਜੋ ਕੁਝ ਬਣਾਇਆ, ਇਕਬਾਲ ਇੰਝ ਕਹਿੰਦਾ ਹੈ ਕਿ ਤੂੰ ਮੱਸਿਆ ਦੀ ਰਾਤ ਬਣਾਈ, ਮੈਂ



ਜੱਲਦਾ ਹੋਇਆ ਦੀਵਾ ਬਣਾਇਆ। ਤੂੰ ਤਾਂ ਮਿੱਟੀ ਬਣਾਈ, ਜ਼ਮੀਨ ਮਿੱਟੀ ਦੀ ਬਣਾਈ, ਮੈਂ ਪਿਆਲੇ ਬਣਾਏ, ਸੁਰਾਹੀਆਂ ਬਣਾਈਆਂ, ਘੜੇ ਬਣਾਏ। ਤੂੰ ਉੱਚੇ ਨੀਵੇਂ ਪਹਾੜ ਬਣਾਏ, ਮੈਂ ਉਹਨਾਂ ਵਿਚ ਵੀ ਰਸਤੇ ਬਣਾ ਦਿੱਤੇ। ਤੂੰ ਤਾਂ ਬੰਜਰ ਜ਼ਮੀਨਾਂ ਬਣਾਈਆਂ ਸਨ, ਮੈਂ ਲਹਿ-ਲਹਾਉਂਦੇ ਚਮਨ ਬਣਾਏ ਹਨ, ਖੇਤੀਆਂ ਬਣਾਈਆਂ। ਬਾਗ਼ ਬਗ਼ੀਚੇ ਬਣਾਏ। ਤੂੰ ਮੇਰੇ ਵਿਚ ਇਕ ਕਮਜ਼ੋਰੀ ਪਾਈ, ਮੇਰੀਆਂ ਅੱਖਾਂ ਸੂਰਜ ਚੰਦ ਤਾਰਿਆਂ ਨੂੰ ਦੇਖ ਸਕਦੀਆਂ ਹਨ। ਪਰ ਮੇਰੀਆਂ ਇਹ ਦੋ ਅੱਖਾਂ ਆਪਣਾ ਹੀ ਮੁਖੜਾ ਨਹੀਂ ਦੇਖ ਸਕਦੀਆਂ ਤੇ ਮੈਂ ਜ਼ਮੀਨ ਪਹਾੜਾਂ ਦੇ ਸੀਨੇ ਚੀਰ ਕੇ ਪੱਥਰ ਕੱਢੇ, ਉਹਨਾਂ ਨੂੰ ਪਿਘਲਾ ਕੇ ਉਸਦੇ ਵਿਚੋਂ ਸ਼ੀਸ਼ਾ ਬਣਾਇਆ ਤੇ ਸ਼ੀਸ਼ੇ ਵਿਚ ਮੈਂ ਆਪਣਾ ਮੁਖੜਾ ਦੇਖ ਲਿਆ। ਤੂੰ ਬਣਾਇਆ ਸੀ ਜ਼ਹਿਰ, ਪਰ ਦੇਖ ਮੇਰੀ ਕਾਰੀਗਰੀ, ਮੈਂ ਉਸਦੇ ਵਿਚੋਂ ਅੰਮ੍ਰਿਤ ਬਣਾ ਦਿੱਤਾ। ਹੇ ਖ਼ੁਦਾ ! ਜੇ ਤੇਰੀ ਕੁਝ ਕਾਰੀਗਰੀ ਹੈ ਤਾਂ ਫਿਰ ਸਾਡੀ ਵੀ ਇਹ ਕਾਰੀਗਰੀ ਹੈ। ਹੁਣ ਖ਼ੁਦਾ ਕਹਿੰਦਾ ਹੈ, ਐ ਬੰਦੇ ! ਗੱਲ ਮੇਰੀ ਸੁਣ। ਜੇ ਮੈਂ ਹਨੇਰੀ ਰਾਤ ਨਾ ਬਣਾਉਂਦਾ ਤਾਂ ਤੂੰ ਦੀਵਾ ਕਿਥੋਂ ਬਣਾਉਣਾ ਸੀ। ਜੇ ਮੈਂ ਮਿੱਟੀ ਨਾ ਬਣਾਉਂਦਾ ਤਾਂ ਤੂੰ ਪਿਆਲੇ ਤੇ ਸੁਰਾਹੀਆਂ ਕਿਥੋਂ ਬਣਾਉਣੀਆਂ ਸਨ। ਜੇ ਮੈਂ ਪਹਾੜ ਨਾ ਬਣਾਉਂਦਾ ਤਾਂ ਤੂੰ ਰਸਤੇ ਕਿੱਥੋਂ ਬਣਾਉਂਦਾ। ਜੇ ਮੈਂ ਜ਼ਮੀਨ ਨਾ ਬਣਾਉਂਦਾ ਤਾਂ ਤੂੰ ਬਾਗ਼ ਬਗ਼ੀਚੇ ਕਿੱਥੋਂ ਬਣਾਉਂਦਾ। ਜੇ ਮੈਂ ਪੱਥਰ ਨਾ ਬਣਾਉਂਦਾ ਤਾਂ ਤੂੰ ਸ਼ੀਸ਼ਾ ਕਿੱਥੋਂ ਬਣਾਉਂਦਾ। ਜੇ ਮੈਂ ਸੰਖੀਆਂ ਨਾ ਬਣਾਉਂਦਾ ਤਾਂ ਤੂੰ ਕੁਸ਼ਤਾ ਕਿੱਥੋਂ ਬਣਾਉਣਾ ਸੀ ਤੇ ਜੇ ਮੈਂ ਕਮਬਖ਼ਤਾ, ਤੈਨੂੰ ਹੀ ਨਾ ਬਣਾਉਂਦਾ ਤਾਂ ਤੂੰ ਇੰਨੀਆਂ ਗੱਲਾਂ ਕਿੱਥੋਂ ਕਰਨੀਆਂ ਸਨ। ਤੂੰ ਮੇਰੀ ਕਿਰਤ ਹੈਂ, ਤੂੰ ਕਰਤਾ ਨਹੀਂ ਹੈਂ।

ਮਨੁੱਖ ਕੋਲ ਬੜਾ ਪ੍ਰਬਲ ਹੰਕਾਰ ਹੈ। ਇਹੀ ਸਭ ਤੋਂ ਵੱਡੀ ਦੀਵਾਰ ਹੈ। ਇਹੀ ਅੰਦਰ ਪ੍ਰਵੇਸ਼ ਨਹੀਂ ਹੋਣ ਦਿੰਦੀ। ਧਿਆਨ ਸਾਰੇ ਦਾ ਸਾਰਾ ਬਾਹਰ ਜਾਂਦਾ ਹੈ। ਜਿਸ ਮਨੁੱਖ ਦਾ ਧਿਆਨ ਥੋੜਾ ਅੰਨਮਈ ਕੋਸ਼ ਤੋਂ ਗਹਿਰਾ ਚਲਾ ਗਿਆ ਪ੍ਰਾਣਮਈ ਕੋਸ਼ ਤਕ ਤਾਂ ਉਸ ਮਨੁੱਖ ਦੇ ਅੰਦਰ ਸ਼ਕਤੀ ਵੱਧ ਜਾਂਦੀ ਹੈ। ਅਜਿਹੇ ਮਨੁੱਖ ਦੇ ਹੱਥਾਂ ਵਿਚੋਂ ਬਿਜਲੀ ਨਿਕਲ ਸਕਦੀ ਹੈ। ਧਿਆਨ ਗਹਿਰਾ ਚਲਾ ਗਿਆ ਮਨਮਈ ਕੋਸ਼, ਅਜਿਹਾ ਮਨੁੱਖ ਆਪਣੇ ਵਿਚਾਰ ਪੜ੍ਹਦਾ ਹੈ, ਆਪਣੇ ਸੰਸਕਾਰਾਂ ਨੂੰ ਪੜ੍ਹਦਾ ਹੈ, ਸਿਰਫ਼ ਇਸ ਜਨਮ ਦੇ ਨਹੀਂ, ਅਗਲੇ ਜਨਮ ਦੇ ਵੀ ਪੜ੍ਹ ਸਕਦਾ ਹੈ। ਹੋਰ ਗਹਿਰਾ ਚਲਾ ਗਿਆ ਚੋਥੇ ਕਮਰੇ ਵਿਚ ਵਿਗਿਆਨ-ਮਈ ਕੋਸ਼, ਅਜਿਹਾ ਮਨੁੱਖ ਸਿੱਧ ਹੋ ਜਾਂਦਾ ਹੈ, ਮੂੰਹੋਂ ਜੋ ਬੋਲੇਗਾ ਹੋ ਜਾਏਗਾ, ਜੋ ਕਾਮਨਾ ਕਰੇਗਾ, ਪੂਰੀ ਹੋ ਜਾਏਗੀ। ਪਰ ਇਕ ਪੰਜਵਾਂ ਕਮਰਾ ਵੀ ਹੈ ਆਨੰਦਮਈ ਕੋਸ਼, ਉਥੇ ਪਹੁੰਚਦਿਆਂ ਮਨੁੱਖ ਮਨੁੱਖ ਨਹੀਂ ਰਹਿ ਜਾਂਦਾ, ਮਨੁੱਖ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ। ਇਹ ਸਾਡੇ ਸੁਣਨ 'ਤੇ ਨਿਰਭਰ ਹੈ। ਅੰਦਰ ਜਾ ਸਕੇ ਤਾਂ ਯਾਤਰਾ ਮਨ ਤੋਂ ਸ਼ੁਰੂ ਕਰਨੀ ਪੈਂਦੀ ਹੈ। ਮਨ ਸਰੋਤਾ ਬਣੇ। ਇਹਨਾਂ ਸਲੋਕਾਂ ਵਿਚ ਮਨ ਨੂੰ ਉਪਦੇਸ਼ ਹੈ, ਅੱਖਰੀ ਅਰਥ ਆਪ ਸਰਵਨ ਕਰੋ।

ਸਲੋਕ ਮ: ੩ ॥

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*

ਗੁਰੂ ਦੀ ਸੇਵਾ ਹੈ ਤਾਂ ਸਫਲ ਪਰ ਸ਼ਰਤ ਹੈ ਕਿ ਉਸ ਵਿਚ ਮਨੁੱਖ ਦਾ ਚਿੱਤ ਹੋਵੇ। ਚਿੱਤ ਹੀ ਨਹੀਂ ਹੈ ਫਿਰ ਕੁਝ ਵੀ ਨਹੀਂ ਹੈ।

*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*

ਪ੍ਰਥਮ ਹੰਕਾਰ ਚਲਾ ਜਾਂਦਾ ਹੈ, ਫਿਰ ਮਨ ਜੋ ਕੁਝ ਚਾਹੁੰਦਾ ਹੈ, ਉਹ ਪ੍ਰਾਪਤ ਹੁੰਦਾ ਹੈ।

*ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥*

ਉਹ ਸਾਰੇ ਕਰਮਾਂ ਦੇ ਬੰਧਨਾਂ ਨੂੰ ਤੋੜ ਦਿੰਦਾ ਹੈ। ਸੰਸਕਾਰਾਂ ਦੇ ਬੰਧਨਾਂ ਨੂੰ ਤੋੜ ਕੇ ਮੁਕਤ ਹੋ ਜਾਂਦਾ ਹੈ, ਆਜ਼ਾਦ ਹੋ ਜਾਂਦਾ ਹੈ। ਮਹਾਰਾਜ ਕਹਿੰਦੇ ਹਨ, ਹੰਕਾਰ ਚਲਾ ਜਾਂਦਾ ਹੈ ਅਤੇ ਮੋਕਸ਼ ਗਤੀ ਦੀ ਪ੍ਰਾਪਤੀ ਹੁੰਦੀ ਹੈ।

*ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥*

ਦੁਰਲਭ ਹੈ ਪਰੀਪੂਰਨ ਪ੍ਰਮਾਤਮਾ ਦਾ ਨਾਮ, ਗੁਰਮੁਖ ਬਣ ਕੇ ਹੀ ਉਹ ਪ੍ਰਭੂ ਦਾ ਨਾਮ ਹਿਰਦੇ ਵਿਚ ਆ ਕੇ ਵੱਸਦਾ ਹੈ।

*ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥ ੧॥*

ਸਤਿਗੁਰ ਮਹਾਰਾਜ ਫੁਰਮਾਣ ਕਰਦੇ ਹਨ ਕਿ ਇਸ ਤਰ੍ਹਾਂ ਦੀ ਜੋ ਗੁਰੂ ਦੀ ਸੇਵਾ ਕਰਦਾ ਹੈ ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ।

*ਮ: ੩॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥*

ਮਨਮੁਖ ਦਾ ਮਨ ਅਜਿੱਤ ਹੈ। ਆਪਣੇ ਵਿਚਾਰਾਂ ਨੂੰ, ਆਪਣੀਆਂ ਕਾਮਨਾਵਾਂ ਨੂੰ, ਆਪਣੀਆਂ ਵਾਸ਼ਨਾਵਾਂ ਨੂੰ ਜਿੱਤਣਾ ਇਸਦੇ ਲਈ ਔਖਾ ਹੈ। ਉਹਨਾਂ ਦੇ ਅਧੀਨ ਹੋ ਕੇ ਚੱਲਦਾ ਹੈ। ਮਨ ਦਾ ਗ਼ੁਲਾਮ ਹੋ ਕੇ ਚੱਲਦਾ ਹੈ, ਕਿਉਂਕਿ ਮਨ ਨੂੰ ਜਿੱਤਣ ਦੇ ਨਾਲ ਹੀ ਬਾਕੀ ਦਰਵਾਜ਼ੇ ਖੁੱਲ੍ਹਦੇ ਹਨ।

*ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥*

ਜਾਗਰਤ ਅਵਸਥਾ ਦੀ ਤਾਂ ਗੱਲ ਛੱਡੋ, ਇਸ ਨੂੰ ਸੁਪਨੇ ਵਿਚ ਵੀ ਸੁੱਖ ਨਹੀਂ ਮਿਲਦਾ। ਸੁਪਨੇ ਵੀ ਭਿਅੰਕਰ ਆਉਣਗੇ।

*ਘਰ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥*

ਬੜੇ ਬੜੇ ਵਿਚਾਰਕ, ਪੰਡਤ, 108 ਉਪਨਿਸ਼ਦਾਂ ਦੇ ਗਿਆਤਾ, 27 ਸਿਮਰਤੀਆਂ ਤੇ 18 ਕੁਰਾਨ ਦੇ ਗਿਆਤਾ ਪੜ੍ਹ ਪੜ੍ਹ ਕੇ ਥੱਕ ਗਏ, ਧਿਆਨ ਬਾਹਰ। ਜੱਪਣ ਨਾਲ ਧਿਆਨ ਅੰਦਰ ਜਾਂਦਾ ਹੈ, ਪੜ੍ਹਨ ਨਾਲ ਧਿਆਨ ਬਾਹਰ ਜਾਂਦਾ ਹੈ।

*ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥*

ਇਸ ਤਰ੍ਹਾਂ ਦੇ ਕਰਮ ਕਰ ਕਰ ਕੇ ਥੱਕ ਗਏ, ਪੜ੍ਹ ਪੜ੍ਹ ਕੇ ਥੱਕ ਗਏ, ਮਨ ਕਾਬੂ ਵਿਚ



ਨਹੀਂ ਆਉਂਦਾ।

*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*

ਅਠਾਹਠ ਤੀਰਥਾਂ ਦਾ ਇਸ਼ਨਾਨ ਤਾਂ ਕਰਦੇ ਰਹੇ, ਨਾਲੇ ਧਾਰਮਿਕ ਲਿਬਾਸ ਪਹਿਨ ਲਿਆ ਕਿ ਸੰਤ ਦਿਖਾਈ ਦੇਈਏ। ਮੈਨੂੰ ਮਾਫ਼ ਕਰਨਾ, ਬਹੁਤ ਸਾਰੇ ਸੰਤ ਸੰਤ ਦਿਖਾਈ ਦੇ ਰਹੇ ਹਨ, ਪਰ ਸੰਤ ਨਹੀਂ ਹਨ। ਬਹੁਤ ਸਾਰੇ ਗੁਰਸਿੱਖ ਗੁਰਸਿੱਖ ਦਿਖਾਈ ਦੇ ਰਹੇ ਹਨ ਪਰ ਗੁਰਸਿੱਖ ਨਹੀਂ ਹਨ। ਧਾਰਮਿਕ ਦਿਖਾਈ ਦੇ ਜਾਣਾ ਇਕ ਸ਼ਿੰਗਾਰ ਤੋਂ ਜ਼ਿਆਦਾ ਹੋਰ ਕੁਝ ਵੀ ਨਹੀਂ। ਧਾਰਮਿਕ ਹੋਣਾ ਇਹ ਤਾਂ ਤਪੱਸਿਆ 'ਤੇ ਖੜ੍ਹਾ ਹੈ, ਮਿਹਨਤ 'ਤੇ ਖੜ੍ਹਾ ਹੈ। ਇਹ ਭੇਸ ਧਾਰਨ ਕਰ ਕਰ ਕੇ ਥੱਕ ਗਏ, ਪਰ ਉਸ ਪਰਮ ਪਦ ਦੀ ਪ੍ਰਾਪਤੀ ਨਾ ਹੋਈ।

*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥*

ਗਿਆਨ ਇੰਨਾ ਵੀ ਗਹਿਰਾ ਨਹੀਂ ਗਿਆ ਕਿ ਮਨ ਦਾ ਪਤਾ ਚੱਲੇ, ਆਪਣੇ ਵਿਚਾਰਾਂ ਤੇ ਸੋਚਣੀ ਨੂੰ ਪੜ੍ਹ ਸਕਣ ਭਾਵੇਂ ਧਾਰਮਿਕ ਲਿਬਾਸ ਹੈ।

*ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥*

ਕਿਤੇ ਵੱਡੇ ਭਾਗ ਜਾਗਣ ਤਾਂ ਉਸਦੇ ਨਾਲ ਫਿਰ ਇਸ ਮਨ ਦਾ ਪਤਾ ਚੱਲ ਜਾਂਦਾ ਹੈ, ਇਸਦੀ ਹੋਂਦ ਦਾ ਪਤਾ ਚੱਲ ਜਾਂਦਾ ਹੈ ਤੇ ਅੰਦਰ ਫਿਰ ਭੈਅ ਪੈਦਾ ਹੋ ਜਾਂਦਾ ਹੈ ਪ੍ਰਮਾਤਮਾ ਦਾ। ਕਾਨੂੰਨ ਦੇ ਭੈਅ ਨਾਲ ਹਿਰਦਾ ਸ਼ੁੱਧ ਨਹੀਂ ਹੁੰਦਾ, ਪ੍ਰਮਾਤਮਾ ਦੇ ਭੈਅ ਨਾਲ ਹਿਰਦਾ ਸ਼ੁੱਧ ਹੁੰਦਾ ਹੈ। ਕਾਨੂੰਨ ਦਾ ਭੈਅ, ਸਮਾਜ ਦਾ ਭੈਅ ਚੋਰ ਨਹੀਂ ਬਣਨ ਦਿੰਦਾ, ਹੱਥ ਰੋਕ ਲਏਗਾ। ਚੋਰ ਕਿਤੇ ਚੋਰੀ ਕਰਦਾ ਫੜਿਆ ਜਾਏ ਫਿਰ ਉਸਦੀ ਬੁਰੀ ਦੁਰਦਸ਼ਾ ਹੁੰਦੀ ਹੈ। ਪ੍ਰਮਾਤਮਾ ਦਾ ਭੈਅ ਮਨ ਨੂੰ ਹੀ ਰੋਕ ਦਿੰਦਾ ਹੈ, ਮਨ ਬੁਰਾ ਸੋਚਦਾ ਹੀ ਨਹੀਂ। ਹੱਥ ਪੈਰ ਤਾਂ ਬੁਰੇ ਕਰਨਗੇ ਜੇ ਮਨ ਬੁਰਾ ਸੋਚੇ। ਮਨ ਵਿਚੋਂ ਇਹ ਵਿਚਾਰਾਂ ਹੀ ਨਿਕਲ ਗਈਆਂ।

*ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥*

ਕਿਤੇ ਪ੍ਰਮਾਤਮਾ ਦਾ ਭੈਅ ਅੰਦਰ ਵੱਸ ਜਾਏ, ਫਿਰ ਮਨ ਕਾਬੂ ਵਿਚ ਹੋ ਜਾਂਦਾ ਹੈ, ਸ਼ੁੱਧ ਹੋ ਜਾਂਦਾ ਹੈ, ਨਿਰਮਲ ਹੋ ਜਾਂਦਾ ਹੈ ਅਤੇ ਮਨ ਪ੍ਰਭੂ ਦੇ ਭਾਣੇ ਵਿਚ ਜੀਉਣ ਲੱਗ ਪੈਂਦਾ ਹੈ, ਹੰਕਾਰ ਚਲਾ ਜਾਂਦਾ ਹੈ।

*ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ॥*

ਜਿਨ੍ਹਾਂ ਦਾ ਮਨ ਪ੍ਰਭੂ ਨਾਲ ਜੁੜ ਗਿਆ ਹੈ, ਸੁਰਤ ਸ਼ਬਦ ਨਾਲ ਜੁੜ ਗਈ ਹੈ, ਅਸਲ ਵਿਚ ਉਹੀ ਸੱਚੇ ਹਨ। ਤੇ ਜੋ ਸੱਚੇ ਹਨ, ਉਹੀ ਨਿਰਮਲੇ ਹਨ।

*ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ॥ ੨॥*

ਉਸਨੂੰ ਸਤਿਗੁਰ ਦਾ ਮਿਲਾਪ ਹੋਇਆ, ਨਾਮ ਦੀ ਸੂਝ ਮਿਲੀ, ਫਿਰ ਜੋਤ ਦੇ ਵਿਚ

ਜੋਤ ਲੀਨ ਹੋਈ। ਜਗਤ ਦੇ ਵਿਚ ਆਇਆ ਸਫਲ ਹੋ ਗਿਆ।

*ਪਉੜੀ॥ ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥*

ਇਹ ਜਿਹੜੇ ਬਾਹਰਮੁਖੀ ਲੋਕ ਹਨ, ਰਾਜੇ ਹਨ, ਮਹਾਰਾਜੇ ਹਨ, ਧਨਾਢ ਹਨ, ਬੜੇ ਧਨ ਸੰਮਪਦਾ ਦੇ ਮਾਲਕ ਹਨ ਤੇ ਇਸੇ ਨੂੰ ਸਭ ਕੁਝ ਸਮਝ ਰਹੇ ਹਨ। ਮਹਾਰਾਜ ਕਹਿੰਦੇ ਹਨ, ਇਹ ਤਾਂ ਸਿਰਫ਼ ਚਾਰ ਦਿਨਾਂ ਦੀ ਖੇਡ ਹੈ। ਜਿੰਨੇ ਚਿਰ ਤੱਕ ਜੀਵਨ ਹੈ ਉੱਨੀ ਦੇਰ ਤੱਕ ਖੇਡ ਹੈ।

*ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥*

ਇਹ ਮਾਇਕੀ ਪਦਾਰਥਾਂ ਦਾ ਰੰਗ ਕਸੁੰਭੇ ਦਾ ਰੰਗ ਹੈ। ਇਸਦੇ ਉਤਰਦਿਆਂ ਦੇਰ ਨਹੀਂ ਲੱਗਦੀ।

*ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥*

ਅੱਗੇ ਜਾਂਦਿਆਂ ਇਥੇ ਹੀ ਰਹਿ ਜਾਂਦੀ ਹੈ, ਸਾਥ ਨਹੀਂ ਦਿੰਦੀ, ਕੇਵਲ ਪ੍ਰਭੂ ਦਾ ਨਾਮ ਹੀ ਸਾਥ ਚੱਲਦਾ ਹੈ।

*ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥*

ਸਮੇਂ ਨੇ ਫੜ ਲਿਆ। ਸਮੇਂ ਨੇ ਕਿਹਾ ਜਿੰਨਾ ਤੇਰਾ ਸਮਾਂ ਸੀ, ਪੂਰਾ ਹੋ ਗਿਆ। ਕਾਲ ਨੇ ਉਸਦੀ ਚੋਟੀ ਫੜ ਲਈ, ਜੀਵ-ਆਤਮਾ ਕੱਢ ਲਈ। ਹੁਣ ਸਾਰੇ ਕਹਿੰਦੇ ਹਨ, ਛੇਤੀ ਕੱਢੋ, ਡਰ ਲੱਗਦਾ ਹੈ। ਹੱਦ ਹੋ ਗਈ, ਇਹ ਸਾਰੀ ਜ਼ਿੰਦਗੀ ਜੀਉਂਦਾ ਰਿਹਾ ਇਸੇ ਹੀ ਤਨ 'ਤੇ ਤੇ ਹੁਣ ਡਰਾਵਣਾ ਹੋ ਗਿਆ, ਛੇਤੀ ਕੱਢੋ।

*ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥ ੬॥*

ਹੁਣ ਫਿਰ ਉਸ ਕਾਇਆ ਵਿਚ ਵਾਪਿਸ ਆਉਣਾ ਬੜਾ ਔਖਾ ਹੈ। ਉਸ ਸਮੇਂ ਪਛਤਾਵਾ ਲੱਗਦਾ ਹੈ ਕਿ ਅੱਗੇ ਵਾਸਤੇ ਮੇਰੇ ਕੋਲ ਕੁਝ ਨਹੀਂ। ਹੁਣ ਤਾਂ ਮੈਂ ਇਕੱਲਾ ਹੀ ਜਾ ਰਿਹਾ ਹਾਂ ਅਤੇ ਹੱਥ ਵੀ ਖ਼ਾਲੀ ਹਨ। ਇਸ ਜੀਵਨ ਦੇ ਹੁੰਦਿਆਂ ਹੋਇਆਂ ਜੋ ਸਭ ਕੁਝ ਪ੍ਰਾਪਤ ਕਰ ਲੈਂਦਾ ਹੈ ਮਾਨਸਿਕ ਤੱਲ 'ਤੇ, ਉਹ ਅੱਗੇ ਫਿਰ ਆਨੰਦਿਤ ਜਾਂਦਾ ਹੈ। ਹੋਈਆਂ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ਵਾਹਿਗੁਰੂ ਜੀ ਕੀ ਫਤਹਿ॥








# ਰੇ ਮਨ ਐਸੋ ਕਰਿ ਸੰਨਿਆਸਾ

ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਕੀ ਫਤਹਿ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਤਿਕਾਰ ਯੋਗ ਗੁਰੂ ਸਵਾਰੇ ਸਤਿਸੰਗੀ ਜਨੋਂ ! ਮੈਂ ਉਰਦੂ, ਪੰਜਾਬੀ ਤੇ ਹਿੰਦੀ ਦੇ ਨਾਮਵਰ ਸ਼ਾਇਰਾਂ ਨੂੰ ਜਾਣਦਾ ਹਾਂ। ਬਦਕਿਸਮਤੀ ਹੈ ਕਿ ਉਹ ਆਪਣਾ ਬੜਾ ਕੀਮਤੀ ਸਮਾਂ ਸ਼ਰਾਬ ਵਿਚ ਹੀ ਗ਼ਲਤਾਨ ਕਰ ਦਿੰਦੇ ਹਨ। ਖ਼ੁਦ ਨੂੰ ਭੁਲਾਉਣ ਦੀ ਕੋਸ਼ਿਸ਼ ਕਰਦੇ ਹਨ। ਜਿਨ੍ਹਾਂ ਦੇ ਅੰਦਰੋਂ ਕਵਿਤਾ ਨਿਕਲਦੀ ਹੈ ਤੇ ਉਹ ਆਸ਼ਾ ਦੀ ਡੋਰੀ ਪ੍ਰਮਾਤਮਾ ਨਾਲ ਜੋੜ ਲੈਂਦੇ ਹਨ। ਉਹਨਾਂ ਕਵੀਆਂ ਨੂੰ ਫਿਰ ਰਿਸ਼ੀ ਆਖਿਆ ਗਿਆ। ਪਿਛਲੇ ਕੁਝ ਦਹਾਕਿਆਂ ਵਿਚ ਇਸ ਤਰ੍ਹਾਂ ਦੇ ਕੁਝ ਕਵੀ ਪੈਦਾ ਹੋਏ ਹਨ— ਡਾ: ਰਵਿੰਦਰ ਨਾਥ ਟੈਗੋਰ, ਭਾਈ ਸਾਹਿਬ ਭਾਈ ਵੀਰ ਸਿੰਘ ਤੇ ਡਾ: ਮੁਹੰਮਦ ਇਕਬਾਲ। ਇਹ ਸੰਤ ਕਵੀ ਸਨ। ਇਹਨਾਂ ਨੇ ਆਪਣੀ ਆਸ਼ਾ ਦੀ ਡੋਰੀ ਪ੍ਰਮਾਤਮਾ ਨਾਲ ਜੋੜੀ। ਇਹ ਤਿੰਨੋਂ ਇਕੋ ਹੀ ਸਮੇਂ ਹੋਏ ਹਨ। ਕਬੀਰ ਆਪਣੀ ਬਾਣੀ ਵਿਚ ਰਵਿਦਾਸ ਦਾ ਜ਼ਿਕਰ ਕਰਦੇ ਹਨ, ਬਾਕੀ ਭਗਤਾਂ ਦਾ ਜ਼ਿਕਰ ਕਰਦੇ ਹਨ। ਰਵਿਦਾਸ ਆਪਣੀ ਬਾਣੀ ਵਿਚ ਕਬੀਰ ਦਾ ਜ਼ਿਕਰ ਕਰਦੇ ਹਨ, ਬਾਕੀਆਂ ਦਾ ਜ਼ਿਕਰ ਕਰਦੇ ਹਨ।

ਇਕ ਉਦਾਹਰਨ ਮੈਂ ਤੁਹਾਡੇ ਸਾਹਮਣੇ ਰੱਖਾਂ। ਕਬੀਰ ਦਾ ਸਲੋਕ ਹੈ-

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥* Vol-8

(ਅੰਗ ੧੩੭੭)

ਰਵਿਦਾਸ ਸੱਚ ਕਹਿ ਰਹੇ ਹਨ ਕਿ ਹਰੀ ਜੈਸੇ ਹੀਰੇ ਨੂੰ ਛੱਡ ਕੇ ਜੋ ਆਪਣੀ ਆਸ਼ਾ ਦੀ ਡੋਰੀ ਸੰਸਾਰ ਨਾਲ ਜੋੜਦਾ ਹੈ, ਦੋਜ਼ਕ ਵਿਚ ਜਾਏਗਾ। ਜ਼ਿੰਦਗੀ ਗਵਾ ਲਏਗਾ। ਕਬੀਰ ਰਵਿਦਾਸ ਦੀ ਹਾਂ ਵਿਚ ਹਾਂ ਮਿਲਾ ਰਹੇ ਹਨ-

*ਨਾਮਦੇਵ ਕਬੀਰੁ ਤਿਲੋਚਨੁ ਸਦਨਾ ਸੈਨੁ ਤਰੈ॥*

*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੇ॥*

(ਅੰਗ ੧੧੦੬)

ਹੁਣ ਰਵਿਦਾਸ ਆਪਣੀ ਬਾਣੀ ਵਿਚ ਕਬੀਰ ਜੀ ਦਾ ਜ਼ਿਕਰ ਕਰਦੇ ਹਨ। ਇਹ ਪੱਕਾ ਸਬੂਤ ਹੋ ਗਿਆ ਕਿ ਦੋਨੋਂ ਇਕ ਹੋ ਗਏ। ਇਕ ਨੇ ਦੂਜੀ ਲਹਿਰ ਨੂੰ ਪੈਦਾ ਕਰ ਦਿੱਤਾ। ਮਛੰਦਰ ਨੇ ਗੋਰਖ ਨੂੰ ਪੈਦਾ ਕੀਤਾ ਤੇ ਫਿਰ ਗੋਰਖ ਨੇ 84 ਸਿੱਧ ਪੈਦਾ ਕਰ ਦਿੱਤੇ। ਇਕ ਲਹਿਰ ਤੋਂ ਦੂਜੀ ਲਹਿਰ ਪੈਦਾ ਹੁੰਦੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫੁਰਮਾਣ ਕਰਦੇ ਹਨ—ਪ੍ਰਾਚੀਨ ਕਾਲ ਤੋਂ ਇਕ ਗੱਲ ਪਕੜ ਵਿਚ ਆ ਗਈ ਸੀ ਕਿ ਨਿਰਾਸ਼ ਹੋਏ ਬਿਨਾਂ ਪ੍ਰਮਾਤਮਾ ਦੀ ਤਲਾਸ਼ ਨਹੀਂ ਹੋ ਸਕਦੀ। ਨਿਰਾਸ਼ ਹੋਏਗਾ ਜਗਤ ਤੋਂ ਚੋਟ ਖਾ ਕੇ, ਅਕਲ ਤੋਂ ਚੋਟ ਖਾ ਕੇ, ਸ਼ਬਦ ਤੋਂ ਚੋਟ ਖਾ ਕੇ। ਸ਼ਬਦ ਤੋਂ ਚੋਟ ਖਾ ਕੇ ਆਤਮ-ਕ੍ਰਾਂਤੀ ਕਰੇਗਾ, ਖ਼ੁਦ ਨੂੰ ਬਦਲੇਗਾ। ਪਰ ਅਕਲ ਤੋਂ ਚੋਟ ਖਾ ਕੇ, ਸੰਸਾਰ ਤੋਂ ਚੋਟ ਖਾ ਕੇ ਹੋ ਸਕਦਾ ਹੈ ਖ਼ੁਦਕੁਸ਼ੀ ਕਰ ਲਏ ਜਾਂ ਆਪਣੇ ਆਪ ਨੂੰ ਭੁਲਾਉਣ ਦੀ ਕੋਸ਼ਿਸ਼ ਕਰੇ।

ਖ਼ੁਦਕੁਸ਼ੀ ਕਰਨ ਦੀ ਸੋਚ ਲਈ ਸੀ ਅਲੀ ਮੁਹੰਮਦ ਖ਼ਾਂ ਮੁਹਮਲ ਨੇ। ਬਹਾਦਰ ਸ਼ਾਹ ਦੇ ਜ਼ਮਾਨੇ ਦਾ ਇਹ ਉਸਤਾਦ ਸ਼ਾਇਰ ਸੀ ਅਤੇ ਇਸਨੂੰ ਹਜ਼ਰਤ ਕਰਕੇ ਸਾਰੇ ਮੰਨਦੇ ਸਨ। ਨਿਰਾਸ਼ ਹੋ ਗਿਆ, ਘਬਰਾ ਗਿਆ। ਸੋਚਣ ਲੱਗ ਪਿਆ ਕਿ ਕੀ ਕਰਾਂ? ਫ਼ੈਸਲਾ ਕਰ ਲੈਂਦਾ ਹੈ ਘਬਰਾ ਕੇ ਕਿ ਖ਼ੁਦਕੁਸ਼ੀ ਕਰ ਲਵਾਂ।

*ਅਬ ਤੋ.ਘਬਰਾ ਕੇ ਯੇਹ ਕਹਿਤੇ ਹੈਂ ਕਿ ਮਰ ਜਾਏਂਗੇ।*
*ਪਰ ਮਰ ਕੇ ਭੀ ਚੈਨ ਨਾ ਪਾਇਆ ਤੋ ਕਿਧਰ ਜਾਏਂਗੇ।*

ਉਹ ਕੋਈ ਆਮ ਮਨੁੱਖ ਨਹੀਂ ਸੀ। ਮੈਂ ਇਸ ਦੀਆਂ ਨਜ਼ਮਾਂ ਪੜ੍ਹੀਆਂ, ਅਸਮਾਨਾਂ ਤੋਂ ਅੱਗੇ ਜਾਂਦੀਆਂ ਹਨ, ਪਾਤਾਲ ਨੂੰ ਵੀ ਚੀਰਦੀਆਂ ਹਨ। ਪਰ ਖ਼ੁਦਕੁਸ਼ੀ ਕਰਨ ਦੀ ਵੀ ਸੋਚਦਾ ਹੈ। ਇਹ ਗੱਲ ਵੱਖਰੀ ਹੈ ਕਿ ਨਹੀਂ ਕੀਤੀ। ਅਕਲ ਨੇ ਦੂਜਾ ਪ੍ਰਸ਼ਨ ਖੜਾ ਕਰ ਦਿੱਤਾ ਕਿ ਜੇ ਖ਼ੁਦਕੁਸ਼ੀ ਕਰ ਲਈ ਤੇ ਅੱਗੋਂ ਫਿਰ ਨਰਕ ਮਿਲ ਗਿਆ ਤਾਂ ਫਿਰ ਮੈਂ ਕੀ ਕਰਾਂਗਾ? ਫਿਰ ਆਨੰਦ ਨਾ ਆਇਆ ਤਾਂ ਮੈਂ ਕੀ ਕਰਾਂਗਾ? ਪਰ ਉਦਾਸ ਜ਼ਰੂਰ ਸੀ। ਕਦੀ ਕਦੀ ਉਦਾਸ ਨਿਰਾਸ਼ ਮਨੁੱਖ ਜੋ ਸੰਸਾਰ ਤੋਂ ਚੋਟ ਖਾ ਗਿਆ ਜਾਂ ਅਕਲ ਤੋਂ ਚੋਟ ਖਾ ਗਿਆ, ਸਹੀ ਫ਼ੈਸਲਾ ਵੀ ਕਰ ਸਕਦਾ ਹੈ, ਜਿਵੇਂ ਭਰਥਰੀ। ਇਹ ਸੰਸਾਰ ਤੋਂ ਚੋਟ ਖਾ ਗਿਆ ਸੀ। ਆਪਣੀ ਪਤਨੀ ਨੂੰ ਛੱਡ ਕੇ ਜੋਗੀ ਬਣ ਗਿਆ। ਇਸੇ ਦਾ ਜ਼ਿਕਰ ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਕੀਤਾ ਹੈ-

*ਰੋਵਹਿ ਰਾਜੇ ਕੰਨ ਪੜਾਇ॥*
*ਘਰਿ ਘਰਿ ਮਾਗਹਿ ਭੀਖਿਆ ਜਾਇ॥*

(ਅੰਗ ੯੫੪)



ਗੋਰਖ ਦਾ ਚੇਲਾ ਬਣਿਆ, ਕੰਨ ਪਾੜ ਕੇ ਮੁੰਦਰਾਂ ਪਾ ਦਿੱਤੀਆਂ। ਉਸਨੇ ਕਿਹਾ ਪਹਿਲਾਂ ਭਿੱਖਿਆ ਮੰਗ ਕੇ ਲਿਆ। ਤੂੰ ਪਹਿਲਾਂ ਇਸ ਨਿਯਮ ਦੀ ਪੂਰਤੀ ਕਰ। ਤੂੰ ਪਹਿਲਾਂ 15 ਦਿਨ ਰੋਜ਼ ਭਿਖਸ਼ਾ ਮੰਗ ਕੇ ਲਿਆ। ਜਦੋਂ ਭਿਕਸ਼ਾ ਮੰਗਣ ਗਿਆ ਤੇ ਪਹਿਲੇ ਹੀ ਦਰਵਾਜ਼ੇ 'ਤੇ ਆਵਾਜ਼ ਦਿੱਤੀ ਤਾਂ ਇਹ ਰੋ ਪਿਆ। ਸੋਨੇ, ਚਾਂਦੀ ਦਾ ਦਾਨ ਕਰਨ ਵਾਲਾ ਮਨੁੱਖ ਇਕ ਚੁਟਕੀ ਆਟੇ ਲਈ ਖੜਾ ਹੈ। ਦੁੱਖੀ ਹੋ ਕੇ ਰੋ ਪਿਆ। ਇਸਨੇ ਆਪਣੇ ਆਪ ਨੂੰ ਭੁਲਾਉਣ ਦਾ ਫ਼ੈਸਲਾ ਨਾ ਕੀਤਾ ਤੇ ਖ਼ੁਦਕੁਸ਼ੀ ਕਰਨ ਦਾ ਫ਼ੈਸਲਾ ਵੀ ਨਾ ਕੀਤਾ। ਮੁਖਤਸਰ ਮੈਂ ਅਰਜ਼ ਕਰਾਂ, ਖ਼ੁਦ ਨੂੰ ਭੁਲਾਉਣਾ, ਖ਼ੁਦ ਨੂੰ ਮਿਟਾਉਣਾ ਜਾਂ ਖ਼ੁਦ ਨੂੰ ਬਦਲਣਾ, ਉਦਾਸ ਨਿਰਾਸ਼ ਮਨੁੱਖ ਇਹਨਾਂ ਤਿੰਨਾਂ 'ਚੋਂ ਇਕ ਫ਼ੈਸਲਾ ਕਰੇਗਾ। ਜੇਕਰ ਇਸਨੇ ਸਹੀ ਫ਼ੈਸਲਾ ਕਰ ਲਿਆ ਹੈ ਕਿ ਖ਼ੁਦ ਨੂੰ ਬਦਲਣਾ ਹੈ ਤਾਂ ਫਿਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅੱਗੇ ਦੱਸਦੇ ਹਨ ਕਿ ਇਸਨੂੰ ਕੀ ਕਰਨਾ ਚਾਹੀਦਾ ਹੈ। ਜੇਕਰ ਵਾਕਿਆ ਸੰਨਿਆਸ ਧਾਰਨਾ ਚਾਹੁੰਦਾ ਹੈ, ਸੁੰਨ ਦੇ ਵਿਚ ਸਮਾਉਣਾ ਚਾਹੁੰਦਾ ਹੈ, ਇਹ ਅਨਾਹਦ ਨਾਦ ਨੂੰ ਸੁਣਨਾ ਚਾਹੁੰਦਾ ਹੈ-

*ਸੁੰਨ ਸਮਾਧਿ ਅਨਹਦ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥*

(ਅੰਗ ੨੯੩)

ਜਿਹੜਾ ਮਨੁੱਖ ਚੋਟ ਖਾ ਕੇ ਉਦਾਸ ਹੋ ਗਿਆ ਹੈ ਤੇ ਖ਼ੁਦ ਨੂੰ ਬਦਲਣਾ ਚਾਹੁੰਦਾ ਹੈ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫਿਰ ਉਸਨੂੰ ਜੋ ਹਿਦਾਇਤ ਦਿੰਦੇ ਹਨ, ਇਸ ਪਾਵਨ ਪਵਿੱਤਰ ਵਾਕ ਵਿਚ ਉਹ ਮੈਂ ਤੁਹਾਡੇ ਸਾਹਮਣੇ ਰੱਖਾਂ-

*ਰੇ ਮਨ ਐਸੋ ਕਰਿ ਸੰਨਿਆਸਾ॥*
*ਬਨ ਸੇ ਸਦਨ ਸਭੈ ਕਰ ਸਮਝਹੁ*
*ਮਨ ਹੀ ਮਾਹਿ ਉਦਾਸਾ॥ ੧॥ ਰਹਾਉ॥*
*ਜਤ ਕੀ ਜਟਾ ਜੋਗ ਕੋ ਮਜਨ*
*ਨੇਮ ਕੇ ਨਖਨ ਬਢਾਓ॥*

ਜੋਗੀਆਂ ਨੇ ਜਟਾਵਾਂ ਰੱਖੀਆਂ ਹਨ। ਇਕ ਤਬਕਾ ਜੋ ਸ਼ੰਕਰਾਚਾਰੀਆਂ ਨੇ ਪੈਦਾ ਕੀਤਾ, ਉਹ ਪੂਰਨ ਤੌਰ 'ਤੇ ਮੁੰਡਨ ਕਰਦਾ ਹੈ। ਦੂਜਾ ਜੋ ਮਹਾਂਵੀਰ ਨੇ ਪੈਦਾ ਕੀਤਾ, ਉਹ ਘੱਸ ਕੇ ਮੁੰਡਦੇ ਹਨ। ਘੱਸ ਕੇ ਮੁੰਡਨਾ ਕੀ ਹੁੰਦਾ ਹੈ? ਰਾਖ ਕੇਸਾਂ ਵਿਚ ਦੋ ਤਿੰਨ ਘੰਟੇ ਪਾਉਂਦੇ ਹਨ, ਫਿਰ ਮੱਲਦੇ ਹਨ। ਜਦੋਂ ਕੇਸਾਂ ਦੀਆਂ ਜੜ੍ਹਾਂ ਹਿੱਲ ਜਾਂਦੀਆਂ ਹਨ, ਫਿਰ ਇਕ ਇਕ ਜੜ੍ਹ ਪੁੱਟਦੇ ਹਨ। ਜਿਸ ਦਿਨ ਕਿਸੇ ਜੈਨੀ ਸਾਧੂ ਦਾ ਮੁੰਡਨ ਹੁੰਦਾ ਹੈ, ਚਾਰੋਂ ਪਾਸੇ ਤਾਲ ਵੱਜ ਰਹੇ ਹੁੰਦੇ ਹਨ, ਫੁੱਲਾਂ ਦੀ ਵਰਖਾ ਵੀ ਕਰ ਰਹੇ ਹੁੰਦੇ ਹਨ, ਜੈਕਾਰੇ ਵੀ ਵੱਜ ਰਹੇ ਹੁੰਦੇ ਹਨ ਤਾਂਕਿ ਉਸ ਦੀਆਂ ਚੀਖਾਂ ਨਾ ਸੁਣਾਈ ਦੇਣ। ਇਸ ਲਈ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ

ਕਿਹਾ ਹੈ-

*ਜੈਨ ਮਾਰਗ ਸੰਜਮ ਅਤਿ ਸਾਧਨ॥*

(ਅੰਗ ੨੬੫)

ਬੜੇ ਔਖੇ ਸਾਧਨ ਹਨ। ਗੁਰੂ ਨਾਨਕ ਜੀ ਦੀ ਵਿਧੀ ਕੁਝ ਹੋਰ ਹੈ। ਸਤਿਗੁਰੂ ਕਹਿੰਦੇ ਹਨ, ਕਿਸੇ ਨੂੰ ਦੁੱਖ ਦੇਣਾ ਜੇ ਪਾਪ ਹੈ ਤਾਂ ਆਪਣੇ ਆਪ ਨੂੰ ਦੁੱਖ ਦੇਣਾ ਵੀ ਪਾਪ ਹੈ। ਕਿਸੇ ਨੂੰ ਭੁੱਖਾ ਮਾਰਨਾ ਜੇ ਪਾਪ ਹੈ ਤਾਂ ਵਰਤ ਰੱਖਕੇ ਖ਼ੁਦ ਭੁੱਖਾ ਮਰਨਾ ਇਹ ਵੀ ਪਾਪ ਹੈ। ਚਲੋ ਸਿਹਤ ਵਾਸਤੇ ਕੋਈ ਇਕ ਟਾਈਮ ਖਾ ਲੈਂਦੇ ਜਾਂ ਇਕ ਦਿਨ ਪੂਰਾ ਨਹੀਂ ਖਾਂਦੇ, ਚੰਗੀ ਗੱਲ ਹੈ, ਪਰ ਇਸਨੂੰ ਧਰਮ ਨਾਲ ਜੋੜ ਲੈਣਾ ਕਿ ਇਸ ਨਾਲ ਰੱਬ ਮਿਲ ਜਾਏਗਾ, ਇਹ ਗੱਲ ਨਹੀਂ ਹੈ। ਜੈਨੀ ਲੋਕ ਘੱਸ ਕੇ ਮੁੰਨਦੇ ਹਨ ਤੇ ਜੋਗੀ ਲੋਕ ਜਟਾਵਾਂ ਨੂੰ ਵਧਾਉਂਦੇ ਹਨ। 10-10 ਫੁੱਟ ਲੰਮੀਆਂ ਜਟਾਵਾਂ ਹੁੰਦੀਆਂ ਹਨ। ਇਹ ਜਟਾਵਾਂ ਦੀ ਦਸਤਾਰ ਬੰਨ੍ਹ ਕੇ ਸਿਰ 'ਤੇ ਬੰਨ੍ਹਦੇ ਹਨ। ਹੁਣ ਜੰਗਲ ਵਿਚ ਵਿਚਾਰੇ ਕੱਪੜੇ ਦੀ ਦਸਤਾਰ ਕਿਥੋਂ ਲਿਆਉਣ। ਪੰਡਤਾਂ ਨੂੰ ਵੀ ਆਖਿਆ ਸੀ ਕਿ ਵੇਦਾਂ ਦਾ ਪਾਠ ਪੱਗੜ ਬੰਨ੍ਹੇ ਬਿਨਾਂ ਨਹੀਂ ਕਰਨਾ, ਉਹ ਪੱਗੜ ਕਹਿੰਦੇ ਹਨ। ਨੰਗੇ ਸਿਰ ਨਮਾਜ਼ ਵੀ ਕੋਈ ਨਹੀਂ ਪੜ੍ਹ ਸਕਦਾ। ਕਬੀਰ ਜੀ ਕਹਿੰਦੇ ਹਨ-

*ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥*
*ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥*

(ਅੰਗ ੧੩੬੫)

ਇਸਨੂੰ ਕਈ ਤਾਰਕਿਕ ਇਉਂ ਲੈਂਦੇ ਹਨ ਕਿ ਕਬੀਰ ਤਾਂ ਕਹਿੰਦੇ ਹਨ ਭਾਵੇਂ ਮੁੰਨ ਛੱਡੋ ਤੇ ਭਾਵੇਂ ਰੱਖੋ, ਇਸ ਦਾ ਰੱਬ ਦੀ ਪ੍ਰਾਪਤੀ ਨਾਲ ਕੀ ਸੰਬੰਧ ਹੈ। ਪਰ ਅਰਥ ਕਰਨ ਤੋਂ ਇਹ ਵੀ ਸੰਕੋਚ ਕਰਦੇ ਹਨ। ਇਸਦਾ ਮਤਲਬ ਅਸੀਂ ਕੇਸ ਲੰਮੇ ਕਰ ਸਕਦੇ ਹਾਂ। ਬੋਹੜ ਦਾ ਦੁੱਧ ਪਾਉਣ ਨਾਲ ਲੰਮੇ ਹੋ ਜਾਂਦੇ ਹਨ। ਭਾਵੇਂ ਬੋਹੜ ਦਾ ਦੁੱਧ ਪਾ ਕੇ ਲੰਮੇ ਕਰ ਤੇ ਭਾਵੇਂ ਘੱਸ ਕੇ ਮੁੰਡ, ਰੱਬ ਦੀ ਪ੍ਰਾਪਤੀ ਨਾਲ ਇਸਦਾ ਕੋਈ ਸੰਬੰਧ ਨਹੀਂ। ਨਾ ਅਸੀਂ ਬੋਹੜ ਦਾ ਦੁੱਧ ਪਾ ਕੇ ਲੰਮੇ ਕਰਦੇ ਹਾਂ, ਨਾ ਅਸੀਂ ਘੱਸ ਕੇ ਮੁੰਡਦੇ ਹਾਂ, ਜਿੰਨੇ ਰੱਬ ਰੱਖਦਾ ਹੈ, ਸਾਨੂੰ ਕਬੂਲ ਹੈ। ਹਰ ਕਿਸੇ ਦੇ ਕੇਸ ਪ੍ਰਕਿਰਤੀ ਕਿਸੇ ਖ਼ਾਸ ਸੀਮਾ ਤੱਕ ਰੱਖਣਾ ਚਾਹੁੰਦੀ ਹੈ। ਜਿਹੜੇ ਰੋਜ਼ ਮੁੰਨਦੇ ਹਨ, ਉਹਨਾਂ ਦੇ ਤਾਂ ਰੋਜ਼ ਵੱਧਦੇ ਹਨ। ਇਹ ਤਾਂ ਸਿੱਧੀ ਕੇਸਾਂ ਨਾਲ ਜੰਗ ਹੋਈ। ਕੇਸ ਕਹਿੰਦੇ ਹਨ, ਠੀਕ ਹੈ ਤੂੰ ਕਿੰਨਾ ਮੁੰਨ ਲੈ ਅਸੀਂ ਫਿਰ ਆਵਾਂਗੇ। ਤੂੰ ਕਿੰਨਾ ਸਾਨੂੰ ਘਰੋਂ ਕੱਢ ਅਸੀਂ ਫਿਰ ਆਵਾਂਗੇ। ਇਕ ਦਿਨ ਪ੍ਰਾਣ ਵੀ ਨਿਕਲ ਜਾਂਦੇ ਹਨ ਤਾਂ ਵੀ ਕਹਿੰਦੇ ਹਨ ਕਿ ਕੇਸ ਵੱਧਦੇ ਰਹਿੰਦੇ ਹਨ। ਜਿਹੜੇ ਮਰਨ ਤੋਂ ਬਾਅਦ ਵੀ ਵੱਧਦੇ ਹਨ ਉਹਨਾਂ ਦਾ ਮੁੰਡਨ ਕਰਨਾ ਪ੍ਰਕਿਰਤੀ ਦੇ ਨਿਯਮ ਦੀ ਉਲੰਘਣਾ ਕਰਨੀ ਹੈ।

ਮੈਨੂੰ ਇਸ ਤਰ੍ਹਾਂ ਵੀ ਬਥੇਰਿਆਂ ਨੇ ਕਿਹਾ ਹੈ ਕਿ ਨਾਖੁਨਾਂ ਨੂੰ ਕਿਉਂ ਕੱਟਦੇ ਹੋ? ਕਿਉਂਕਿ ਜਿਹੜੀ ਨਵੀਂ ਜਨਰੇਸ਼ਨ ਹੈ, ਇਹਨਾਂ ਨੂੰ ਤਰਕ ਬਹੁਤ ਸੁਝਦੇ ਹਨ। ਨਾਖੁਨ ਉਹੀ



ਕੱਟਦੇ ਹਨ ਜੋ ਮੁਰਦਾ ਹੈ। ਜ਼ਿੰਦਾ ਨਾਖੁਨ ਅਸੀਂ ਨਹੀਂ ਕੱਟਦੇ। ਜ਼ਿੰਦਾ ਨਾਖੁਨ ਕੱਟਾਂਗੇ ਤਾਂ ਖ਼ੂਨ ਨਿਕਲੇਗਾ। ਜੋ ਨਾਖੁਨਾਂ ਦਾ ਅੱਗੇ ਵੱਧਿਆ ਹੋਇਆ ਭਾਗ ਹੈ, ਇਹ ਮੁਰਦਾ ਹੈ। ਸਿਰ ਦੇ ਕੁਝ ਕੇਸ ਵੀ ਮੁਰਦਾ ਹੋ ਜਾਂਦੇ ਹਨ ਤੇ ਇਹ ਕੰਘੇ ਨਾਲ ਝੜਦੇ ਹਨ। ਹੱਥ ਨਾਲ ਨਹੀਂ ਪਤਾ ਲੱਗੇਗਾ ਕਿਹੜਾ ਕੇਸ ਮੁਰਦਾ ਹੈ। ਹੱਥ ਨਾਲ ਨਹੀਂ ਪਤਾ ਚੱਲੇਗਾ ਦਾੜ੍ਹੀ ਵਿਚ ਕਿਹੜਾ ਕੇਸ ਮਰ ਗਿਆ ਹੈ। ਮੁਰਦੇ ਨੂੰ ਤਾਂ ਬੰਦਾ ਘਰ ਵਿਚ ਨਹੀਂ ਰੱਖ ਸਕਦਾ। ਕੰਘੇ ਵਿਚ ਇਹ ਤੌਫ਼ੀਕ ਹੈ ਕਿ ਮੁਰਦਾ ਕੇਸਾਂ ਨੂੰ ਕੱਢ ਦਿੰਦਾ ਹੈ। ਦੂਜਾ, ਜਿਹੜੇ ਨਾਖੁਨ ਮੁਰਦਾ ਹੋ ਜਾਂਦੇ ਹਨ ਇਹਨਾਂ ਨੂੰ ਅਸੀ ਹੋਰ ਸਾਧਨਾਂ ਨਾਲ ਕੱਟ ਕੇ ਪਰੇ ਕਰਦੇ ਹਾਂ। ਜਦੋਂ ਸਰੀਰ ਮੁਰਦਾ ਹੋ ਜਾਏ ਤਾਂ ਘਰ ਥੋੜ੍ਹੀ ਰੱਖਦੇ ਹਾਂ। ਜ਼ਿੰਦਾ ਵਾਲ ਨੂੰ ਖਿੱਚੋ ਤਾਂ ਪੀੜ ਹੋਵੇਗੀ, ਮੁਰਦਾ ਵਾਲ ਤਾਂ ਆਪੇ ਝੜਦਾ ਹੈ। ਸਰੀਰ ਦੇ ਇਹਨਾਂ ਵਾਲਾਂ ਦੀ ਉਮਰ ਸਾਡੇ ਸਰੀਰ ਦੀ ਉਮਰ ਦੇ ਨਾਲ ਮੇਲ ਨਹੀਂ ਖਾਂਦੀ, ਕਿਸੇ ਹੋਰ ਢੰਗ ਦੀ ਇਹਨਾਂ ਦੀ ਉਮਰ ਹੈ। ਸਤਿਗੁਰ ਕਹਿੰਦੇ ਹਨ-

*ਜਤ ਕੀ ਜਟਾ*

ਬਣਾਉ ਲੰਮੀਆਂ ਜਟਾਵਾਂ, ਪਰ ਜਤ ਦੀਆਂ। ਇਹ ਜਤ ਕੀ ਹੈ? ਜਿਹੜੇ ਪੰਜ ਗਿਆਨ-ਇੰਦਰੇ ਹਨ, ਨਾ ਅੱਖਾਂ ਨਾਲ ਗ਼ਲਤ ਦੇਖ, ਨਾ ਕੰਨਾਂ ਨਾਲ ਗ਼ਲਤ ਸੁਣ। ਨਾ ਜ਼ਬਾਨ ਨਾਲ ਗ਼ਲਤ ਬੋਲ, ਨਾ ਹੱਥਾਂ ਪੈਰਾਂ ਨਾਲ ਗ਼ਲਤ ਕਰ, ਨਾ ਮਨ ਨਾਲ ਗ਼ਲਤ ਸੋਚ। ਇਹ ਜਤ ਹੈ। ਜੇਕਰ ਗ਼ਲਤ ਵਿਚਾਰ ਚੱਲ ਰਹੇ ਹਨ ਤਾਂ ਇਹ ਜਤੀ ਨਹੀਂ ਹੈ।

ਆਪ ਸੁਣ ਕੇ ਹੈਰਾਨ ਹੋਵੋਗੇ। ਭਾਈ ਗੁਰਦਾਸ ਜੀ ਦੀ ਪਉੜੀ ਮੇਰੇ ਸਾਹਮਣੇ ਆ ਗਈ ਹੈ-

*ਗੋਰਖ ਜਤੀ ਸਦਾਇੰਦਾ ਤਿਸੁ ਗੁਰੁ ਘਰਿਬਾਰੀ।*

ਗੋਰਖ ਨੂੰ ਜਤੀ ਹੋਣ ਦਾ ਬੜਾ ਮਾਣ ਸੀ ਕਿ ਮੈਂ ਗ੍ਰਹਿਸਤੀ ਨਹੀਂ ਹਾਂ, ਬ੍ਰਹਮਚਾਰੀ ਹਾਂ। ਪਰ ਉਸਦਾ ਗੁਰੂ ਮਛੰਦਰ ਨਾਥ ਗ੍ਰਹਿਸਤੀ ਸੀ। ਭਾਈ ਸਾਹਿਬ ਕਹਿੰਦੇ ਹਨ, ਪਹਿਲਾਂ ਤੂੰ ਆਪਣੇ ਗੁਰੂ ਨੂੰ ਜਤੀ ਬਣਾ, ਜਿਸਦਾ ਤੂੰ ਚੇਲਾ ਹੈਂ।

ਬਹੁਤ ਵੱਡਾ ਵਿਸ਼ਵ ਸਰਬ ਧਰਮ ਸੰਮੇਲਨ ਸੀ। ਰਾਏਪੁਰ ਦੇ ਇਲਾਕੇ ਦੀ ਗੱਲ ਹੈ। ਦਾਸ ਨੂੰ ਉਸਦੇ ਵਿਚ ਬੁਲਾਇਆ ਗਿਆ, ਬੋਧ ਭਿਖਸ਼ੂ ਪਹੁੰਚੇ ਸਨ। ਸਨਾਤਨ ਮੱਤ ਦੇ ਸੰਨਿਆਸੀ ਆਏ ਸਨ। ਇਕ ਸੂਫ਼ੀ ਸੰਤ ਵੀ ਆਇਆ ਸੀ। ਉਸ ਸੰਨਿਆਸੀ ਨੂੰ ਮੇਰੇ ਆਉਣ ਨਾਲ ਕੁਝ ਈਰਖਾ ਹੋਈ। ਉਸਨੇ ਪ੍ਰਬੰਧਕਾਂ ਨੂੰ ਕਿਹਾ - ਤਿਆਗੀਉਂ ਕੀ ਮਹਿਫਲ ਮੇਂ ਯੇ ਗ੍ਰਹਿਸਤੀ ਕਹਾਂ ਸੇ ਪਕੜ ਲਾਏ। ਕਿਉਂਕਿ ਸਾਰੇ ਤਿਆਗੀ ਸਨ। ਜਦੋਂ ਇਸ ਤਰ੍ਹਾਂ ਦੇ ਬੋਲ ਨਿਕਲੇ ਤਾਂ ਮੈਂ ਸੁਣ ਲਏ। ਫਿਰ ਮੈਨੂੰ ਭਰੀ ਮਹਿਫ਼ਲ ਵਿਚ ਕਹਿਣਾ ਪਿਆ ਜਦੋਂ ਮੇਰੀ ਬੋਲਣ ਦੀ ਵਾਰੀ ਆਈ। ਮੈਂ ਕਿਹਾ ਗ੍ਰਹਿਸਤੀ ਧਰਮ ਦੀ ਨਿੰਦਾ ਕੀਤੀ ਜਾ ਰਹੀ ਹੈ ਤੇ ਬੈਰਾਗੀਆਂ ਦਾ ਇਸ਼ਟ ਤਾਂ ਸ੍ਰੀ ਰਾਮ ਹੈ ਤੇ ਰਾਮ ਨਾਲ ਸੀਤਾ ਖੜੀ ਹੈ, ਪਹਿਲਾਂ ਸੀਤਾ ਨੂੰ ਇਕ ਪਾਸੇ ਕਰੋ। ਮੁਖ਼ਤਸਰ ਮੈਂ ਅਰਜ਼ ਕਰਾਂ, ਸਾਡੇ ਵਿਚ ਕਈ ਵਾਰ ਹੁੰਦਾ ਹੈ ਕਿ ਇਕ ਦਿਨ ਅੰਮ੍ਰਿਤ

ਵੇਲੇ ਉੱਠੇ, ਹਫਤਾ ਉੱਠੇ ਹੀ ਨਹੀਂ। ਇਕ ਦਿਨ ਕਿਤੇ ਪ੍ਰਭਾਵਿਤ ਹੋ ਕੇ ਨਿਤਨੇਮ ਕਰ ਲਿਆ ਫਿਰ ਮਹੀਨਾ ਭਰ ਕੀਤਾ ਹੀ ਨਹੀਂ। ਮਹਾਰਾਜ ਕਹਿੰਦੇ ਹਨ, ਨੇਮ ਪੂਰਾ ਨਿਭਾਉ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਇਕ ਮਹੀਨੇ ਦਾ ਨਿਤਨੇਮ ਜਿੰਨਾ ਅੱਗੇ ਲੈ ਜਾਏਗਾ, ਇਕ ਦਿਨ ਦਾ ਨਾ ਕੀਤਾ ਉੱਨਾ ਪਛਾੜ ਦੇਵੇਗਾ। ਕਿਉਂ? ਇਹ ਰੱਬੀ ਨਿਯਮ ਹੈ ਕਿ ਟੁੱਟਦਾ ਮਨੁੱਖ ਬਹੁਤ ਛੇਤੀ ਹੈ। ਇਕ ਕੱਚ ਦਾ ਖ਼ੂਬਸੂਰਤ ਭਾਂਡਾ ਹੈ। ਬਣਿਆ ਤਾਂ ਬੜੇ ਯਤਨਾਂ ਨਾਲ ਹੈ। ਕਿਤੇ ਕੱਚ ਦਾ ਪੱਥਰ ਕੱਢਿਆ ਗਿਆ ਹੋਵੇਗਾ, ਫਿਰ ਉਸਨੂੰ ਪਿਘਲਾਇਆ ਗਿਆ ਹੋਵੇਗਾ, ਫਿਰ ਉਸਨੂੰ ਬਣਾਇਆ ਗਿਆ ਹੋਵੇਗਾ। ਕਿੰਨਾ ਟਾਈਮ ਲੱਗਿਆ ਹੋਵੇਗਾ। ਕੀ ਤੋੜਨ ਲੱਗਿਆਂ ਇੰਨਾ ਟਾਈਮ ਲੱਗਿਆ ਹੋਵੇਗਾ? ਪਰ੍ਹੇ ਸੁੱਟੋ ਤਾਂ ਟੁੱਟ ਜਾਏਗਾ। ਤੋੜਨਾ ਆਸਾਨ ਹੈ ਪਰ ਜੋੜਨਾ ਕਠਿਨ ਹੈ।

*ਜਤ ਕੀ ਜਟਾ ਜੋਗ ਕੋ ਮਜਨ, ਨੇਮ ਕੇ ਨਖਨ ਬਢਾਓ।*
*ਗਯਾਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ॥ ੧॥*

ਕੋਈ ਗੁਰੂ ਨਹੀਂ ਗਿਆਨ ਤੋਂ ਬਿਨਾਂ। ਗਿਆਨ ਸਾਰਾ ਪ੍ਰਮਾਤਮਾ ਤੋਂ ਆਉਂਦਾ ਹੈ। ਲੋਕ ਆਪਣੀ ਆਪਣੀ ਭਾਸ਼ਾ ਵਿਚ ਵੰਡਦੇ ਹਨ। ਭਾਂਡੇ ਲੋਕਾਂ ਦੇ ਹੋ ਸਕਦੇ ਹਨ ਪਰ ਗਿਆਨ ਸਾਰਾ ਪ੍ਰਮਾਤਮਾ ਦਾ ਹੈ। ਜੋਤ ਤਾਂ ਉਹੀ ਪ੍ਰਮਾਤਮਾ ਹੈ, ਇਕ ਕਾਇਆ ਬਦਲਦੀ ਹੈ। ਇਹ ਮਹਿਲ ਬਦਲਦਾ ਰਿਹਾ, ਇਹ ਮਕਾਨ ਬਦਲਦਾ ਰਿਹਾ, ਜੋਤ ਤਾਂ ਪ੍ਰਮਾਤਮਾ ਹੈ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਸਾਰਾ ਚਾਨਣਾ ਸੂਰਜ ਤੋਂ ਆਉਂਦਾ ਹੈ ਅਤੇ ਚਾਨਣ ਵਿਚ ਸਾਨੂੰ ਸਭ ਕੁਝ ਦਿਖਾਈ ਦਿੰਦਾ ਹੈ। ਪਦਾਰਥ ਦਿਖਾਈ ਦਿੰਦੇ ਹਨ। ਸਾਰਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ ਤੇ ਗਿਆਨ ਦੇ ਚਾਨਣ ਵਿਚ ਹੀ ਪ੍ਰਮਾਤਮਾ ਦਿਖਾਈ ਦਿੰਦਾ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਘਰ ਹੈ, ਉਹੀ ਸ਼ਬਦ ਦੇ ਰੂਪ ਵਿਚ ਦਰ ਹੈ। ਜੋ ਸ਼ਬਦ ਦੇ ਰੂਪ ਵਿਚ ਦਰ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਘਰ ਹੈ। ਧਰਮ ਦੇ ਸੰਬੰਧ ਵਿਚ ਜਿੰਨੀਆਂ ਬੁਨਿਆਦੀ ਗੱਲਾਂ ਹਨ, ਮੇਰੇ ਸਤਿਗੁਰੂ ਨੇ ਇਸ ਵਾਕ ਵਿਚ ਕਹਿ ਦਿੱਤੀਆਂ ਹਨ-

*ਰੇ ਮਨ ਐਸੋ ਕਰਿ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ*
*ਮਨ ਹੀ ਮਾਹਿ ਉਦਾਸਾ॥ ੧॥*

ਧਰਮ ਦੀ ਪ੍ਰਾਪਤੀ ਨੂੰ ਸੰਨਿਆਸ ਆਖਦੇ ਹਨ। ਸੁੰਨ ਵਿਚ ਆਸਣ। ਇਸ ਸੁੰਨ ਸਮਾਧ



ਦੀ ਵਿਆਖਿਆ ਨਹੀਂ ਹੋ ਸਕਦੀ। ਜੀਵਿਆ ਜਾ ਸਕਦਾ ਹੈ, ਪਰ ਇਸਦੀ ਵਿਆਖਿਆ ਨਹੀਂ ਹੋ ਸਕਦੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇਸਨੂੰ ਇਸ ਤਰ੍ਹਾਂ ਫ਼ੁਰਮਾਣ ਕਰਦੇ ਹਨ-

*ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥*

(ਅੰਗ ੭੯੫)

ਸਾਹਿਬ ਇਸ ਤਰ੍ਹਾਂ ਵੀ ਕਹਿੰਦੇ ਹਨ ਜਪੁ ਜੀ ਸਾਹਿਬ ਵਿਚ-

*ਜੇ ਹਉ ਜਾਣਾ ਆਖਾ ਨਾਹੀ*

ਮੈਂ ਕਹਿਣਾ ਨਹੀਂ। ਕਿਉਂ ?

*ਕਹਣਾ ਕਥਨੁ ਨ ਜਾਈ॥*

(ਜਪੁਜੀ ਸਾਹਿਬ)

ਉਹ ਕਥਨੀ ਵਿਚ ਨਹੀਂ ਆਉਂਦਾ। ਜੋ ਕਥਨੀ ਵਿਚ ਆ ਸਕਦਾ ਹੈ, ਕਥਨੀ ਦੀ ਸੀਮਾ ਹੈ ਫਿਰ ਤਾਂ ਪ੍ਰਮਾਤਮਾ ਦੀ ਸੀਮਾ ਬਣ ਜਾਏਗੀ। ਜੋ ਪੂਰਾ ਦੇਖਣ ਵਿਚ ਆ ਸਕਦਾ ਹੈ ਫਿਰ ਦੇਖਣ ਦੀ ਵੀ ਸੀਮਾ ਹੈ, ਫਿਰ ਤਾਂ ਪ੍ਰਮਾਤਮਾ ਦੀ ਵੀ ਸੀਮਾ ਬਣ ਜਾਏਗੀ। ਜੋ ਪੂਰੇ ਦਾ ਪੂਰਾ ਸੁਣਿਆ ਜਾ ਸਕਦਾ ਹੈ, ਫਿਰ ਉਹ ਅਸੀਮ ਨਹੀਂ ਹੈ। ਕਿੰਨਾ ਵੀ ਸੁਣ ਲਈਏ, ਉਸ ਦੀਆਂ ਪੂਰੀਆਂ ਸਿਫ਼ਤਾਂ ਨਹੀਂ ਸੁਣ ਸਕਦੇ। ਕਿੰਨਾ ਵੀ ਕਥਨ ਕਰ ਲਈਏ, ਪੂਰਾ ਕਥਨ ਨਹੀਂ ਕਰ ਸਕਦੇ। ਕਿੰਨਾ ਵੀ ਲਿਖੀਏ, ਪੂਰਾ ਨਹੀਂ ਲਿਖ ਸਕਾਂਗੇ। ਇਸ ਲਈ ਇਕ ਇਕ ਸ਼ਬਦ ਘੜਿਆ ਹੈ ਅਗਮ ਅਗੋਚਰ। ਇੰਦਰੀਆਂ ਦੇ ਪਹੁੰਚ ਤੋਂ ਪਰ੍ਹੇ, ਮਨ ਦੀ ਸੋਚ ਤੋਂ ਪਰ੍ਹੇ। ਉਸ ਵਿਚ ਜੀਵਿਆ ਜਾ ਸਕਦਾ ਹੈ ਪਰ ਉਸਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਸੰਨਿਆਸ ਦੀ ਪ੍ਰਾਪਤੀ ਉਸਨੂੰ ਹੋ ਜਾਂਦੀ ਹੈ, ਉਹ ਸੁੰਨ ਦੇ ਵਿਚ ਸਮਾ ਜਾਂਦਾ ਹੈ।

ਦੋ ਸ਼ਬਦ ਹਨ — ਸਮੱਸਿਆ ਤੇ ਸਮਾਧੀ। ਸਮਾਧੀ ਸ਼ਬਦ ਬਣਿਆ ਹੈ ਸਮਾਧਾਨ ਤੋਂ। ਸਮੱਸਿਆ ਕੋਈ ਨਹੀਂ ਸਮਾਧਾਨ। ਸਵਾਲ ਕੋਈ ਨਹੀਂ ਬਸ ਜਵਾਬ ਹੀ ਜਵਾਬ। ਹੁਣ ਕਿਸੇ ਮਨੁੱਖ ਦੀਆਂ ਕੁਝ ਸਮੱਸਿਆਵਾਂ ਹਨ ਤਾਂ ਮੈਂ ਅਰਜ਼ ਕਰਾਂ ਸਮਾਧੀ-ਲੀਨ ਹੈ। ਕੀ ਸਮੱਸਿਆਵਾਂ ਤੋਂ ਰਹਿਤ ਇਹ ਜ਼ਿੰਦਗੀ ਹੋ ਸਕਦੀ ਹੈ? ਸਰੀਰਕ ਜੀਵਨ ਤਾਂ ਸਮੱਸਿਆਵਾਂ ਤੋਂ ਰਹਿਤ ਨਹੀਂ ਹੋ ਸਕਦਾ। ਹੁਣ ਮਨੁੱਖ ਅਧਿਆਤਮਕ ਜੀਵਨ ਪ੍ਰਾਪਤ ਕਰਕੇ ਸਮੱਸਿਆਵਾਂ ਤੋਂ ਉੱਚਾ ਉੱਠ ਸਕਦਾ ਹੈ।

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਸੂਫ਼ੀ ਸੰਤ ਨੂੰ ਹਰ ਤਰ੍ਹਾਂ ਦਾ ਹੋਣਾ ਕਬੂਲ ਹੈ, ਜੋ ਇਸ ਤੋਂ ਉੱਚਾ ਉੱਠ ਜਾਂਦਾ ਹੈ।

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਸਚਰਜ ਬਿਸਮਾਦ॥*

(ਅੰਗ ੨੯੩)

ਇਸ ਅਵਸਥਾ ਵਿਚ ਉਦਾਸ ਹੋਣਾ ਬੜਾ ਲਾਜ਼ਮੀ ਹੈ। ਸੰਸਾਰ ਇਸ ਜੀਵਨ ਦੇ
14 ਪਦਾਰਥਾਂ ਤੋਂ ਉਦਾਸ ਹੋਣਾ ਬੜਾ ਲਾਜ਼ਮੀ ਹੈ। ਨਿਰਾਸ਼ਾ ਦਾ ਮਤਲਬ ਸੁੱਖ ਦੀ ਆਸ਼ਾ ਨਹੀਂ ਜੋੜਨੀ। ਇਹ ਸਭ ਕੁਝ ਦੇ ਨਾਲ ਸਿਰਫ਼ ਲੋੜਾਂ ਦੀ ਪੂਰਤੀ ਹੋਵੇਗੀ, ਸੁੱਖ ਨਹੀਂ ਮਿਲੇਗਾ। ਜਿਸਨੇ ਸੁੱਖ ਦੀ ਆਸ਼ਾ ਪਰਿਵਾਰ ਨਾਲ ਜੋੜ ਲਈ ਹੈ ਫਿਰ ਪ੍ਰਮਾਤਮਾ ਇਕ ਸਾਧਨ ਦੀ ਤਰ੍ਹਾਂ ਹੋ ਜਾਏਗਾ। ਜੇ ਮੈਂ ਸੁੱਖ ਦੀ ਆਸ਼ਾ ਪਦਾਰਥਾਂ ਨਾਲ ਜੋੜ ਲਈ ਹੈ ਕਿ ਮੈਨੂੰ ਪਦਾਰਥਾਂ ਤੋਂ ਸੁੱਖ ਮਿਲ ਸਕਦਾ ਹੈ, ਅਜਿਹਾ ਮਨੁੱਖ ਧਾਰਮਿਕ ਨਹੀਂ ਹੋ ਸਕਦਾ। ਧਾਰਮਿਕ ਕੌਣ ਹੋ ਸਕਦਾ ਹੈ? ਜਿਸਨੂੰ ਇਹ ਸਮਝ ਆ ਜਾਂਦੀ ਹੈ ਕਿ ਪਦਾਰਥ, ਪਰਿਵਾਰ, ਸੰਸਾਰ ਨਾਲ ਸਿਰਫ਼ ਸਰੀਰਕ ਲੋੜਾਂ ਦੀ ਪੂਰਤੀ ਹੋਵੇਗੀ, ਸੁੱਖ ਨਹੀਂ ਮਿਲੇਗਾ। ਅਜਿਹਾ ਮਨੁੱਖ ਸੁੱਖ ਦੇ ਵਿਚ ਹੀ ਸੰਸਾਰ ਤੋਂ, ਪਦਾਰਥਾਂ ਤੋਂ, ਪਰਿਵਾਰ ਤੋਂ ਉਦਾਸ ਹੋ ਕੇ ਆਪਣੀ ਡੋਰੀ ਨਿਰੰਕਾਰ ਨਾਲ ਜੋੜਦਾ ਹੈ। ਆਸਾ ਦੀ ਡੋਰੀ ਤਾਂ ਪ੍ਰਮਾਤਮਾ ਨਾਲ ਜੋੜਨੀ ਹੈ। ਇਸ ਲਈ ਸਾਹਿਬ ਦੂਜੀ ਪੰਗਤੀ ਵਿਚ ਕਹਿੰਦੇ ਹਨ-

*ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ ੧॥*

ਸਭ ਕੁਝ ਨੂੰ ਉਜਾੜ ਸਮਝੋ। ਜੇਕਰ ਘਰ ਵੀ ਸੁੱਖ ਸਰੂਪ ਪ੍ਰਤੀਤ ਹੋ ਰਿਹਾ ਹੈ, ਪਰਿਵਾਰ ਸੁੱਖ ਸਰੂਪ ਪ੍ਰਤੀਤ ਹੋ ਰਿਹਾ ਹੈ ਤਾਂ ਮੁਸ਼ਕਿਲ ਹੈ ਇਸ ਮਨੁੱਖ ਦਾ ਧਾਰਮਿਕ ਹੋਣਾ। ਇਸ ਜੀਵਨ ਦੀ ਬੜੀ ਪ੍ਰਬਲ ਲਾਲਸਾ ਹੈ ਤੇ ਇਹ ਜੀਵਨ ਬੜਾ ਮਹਾਨ ਦਿਖਾਈ ਦੇ ਰਿਹਾ ਹੈ। ਇਸ ਮਨੁੱਖ ਦੇ ਅੰਦਰ ਪਰਮ ਜੀਵਨ ਦੀ ਲਾਲਸਾ ਨਹੀਂ ਪੈਦਾ ਹੋਵੇਗੀ। ਇਸ ਲਈ ਸਾਹਿਬ ਨੇ ਕਿਹਾ, ਅਜਿਹਾ ਕਰੋੜਾਂ ਵਿਚ ਇਕ ਅੱਧ ਮਨੁੱਖ ਹੁੰਦਾ ਹੈ ਜੋ ਪੂਰਨ ਤੌਰ 'ਤੇ ਸਮਾਧੀ ਲੀਨ ਹੋਵੇ।

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*

(ਅੰਗ ੧੪੨)

ਇਹ ਗਿਣਤੀ ਕੋਈ ਬਹੁਤ ਵੱਡੀ ਨਹੀਂ ਹੈ। ਸਹੀ ਢੰਗ ਨਾਲ ਉਦਾਸ ਨਿਰਾਸ ਹੋ ਕੇ ਫ਼ੈਸਲਾ ਸਹੀ ਕੀਤਾ ਹੈ ਆਪਣੇ ਆਪ ਨੂੰ ਬਦਲਣਾ। ਹੇ ਗੁਰੂ ! ਅੱਜ ਤੱਕ ਮੈਂ ਆਪਣੇ ਢੰਗ ਨਾਲ ਜੀਉਂਦਾ ਰਿਹਾ, ਹੁਣ ਮੈਂ ਉਸ ਤਰ੍ਹਾਂ ਜੀਵਾਂਗਾ ਜਿਵੇਂ ਤੇਰਾ ਹੁਕਮ ਹੈ। ਉਹ ਗੁਰਮਤਿ ਦੀ ਜਿੰਨੀ ਰਹਿਣੀ-ਬਹਿਣੀ ਹੈ ਉਹ ਸਭ ਅਪਨਾ ਲਏਗਾ। ਅਜੇ ਕਿੰਤੂ ਪਰੰਤੂ ਪੈਦਾ ਹੋਣ ਤਾਂ ਇਹ ਮਨੁੱਖ ਉਦਾਸ ਤੇ ਨਿਰਾਸ਼ ਨਹੀਂ ਹੈ। ਹੇ ਗੁਰੂ ! ਹੁਣ ਮੈਂ ਤੇਰੇ ਢੰਗ ਨਾਲ ਜੀਵਾਂਗਾ। ਕਿਉਂ? ਸ਼ਬਦ ਚੋਟ ਕਰ ਗਿਆ, ਉਦਾਸ ਹੋ ਗਿਆ। ਇਸ ਸਾਧਨਾ ਦੇ ਨਾਲ ਜੋ ਅਵਸਥਾ ਬਣਦੀ ਹੈ, ਉਹ ਮੈਂ ਆਪ ਜੀ ਦੇ ਸਾਹਮਣੇ ਰੱਖਾਂ। ਪਰ ਇਸ ਨਾਲ ਰਸਤੇ ਵਿਚ ਆਉਣ



ਵਾਲੀਆਂ ਘਟਨਾਵਾਂ ਦਾ ਵੀ ਜ਼ਿਕਰ ਕਰਨਾ ਹੈ। ਜਿਥੇ ਉਦਾਸ ਤੇ ਨਿਰਾਸ ਮਨੁੱਖ ਇਹ ਤਿੰਨ ਤਰ੍ਹਾਂ ਦਾ ਅਜਿਹਾ ਕਰ ਸਕਦਾ ਹੈ— ਖ਼ੁਦ ਨੂੰ ਬਦਲਣਾ, ਖ਼ੁਦ ਨੂੰ ਮਿਟਾਉਣਾ ਜਾਂ ਖ਼ੁਦ ਨੂੰ ਭੁਲਾਉਣਾ। ਜੇ ਆਪਣੇ ਆਪ ਨੂੰ ਅਜੇ ਬਦਲਣ ਲਈ ਰਾਜ਼ੀ ਨਹੀਂ ਹੋਇਆ, ਭੁਲਾਉਣ ਲਈ ਵੀ ਰਾਜ਼ੀ ਨਹੀਂ ਹੋਇਆ ਤਾਂ ਗੁਸਤਾਖ਼ੀ ਮਾਫ਼, ਮਿਟਾਉਣ ਲਈ ਵੀ ਰਾਜ਼ੀ ਨਹੀਂ ਹੋਇਆ। ਇਹ ਅਜੇ ਸੰਸਾਰ ਤੋਂ, ਜੀਵਨ ਤੋਂ, ਪਦਾਰਥਾਂ ਤੋਂ, ਪਰਿਵਾਰ ਤੋਂ ਪੂਰਾ ਉਦਾਸ ਨਹੀਂ ਹੈ। ਸਹੀ ਫ਼ੈਸਲਾ ਜਿਸਨੇ ਕਰ ਲਿਆ ਕਿ ਮੈਂ ਆਪਣੇ ਆਪ ਨੂੰ ਬਦਲਾਂਗਾ, ਇਹ ਅੰਮ੍ਰਿਤ ਵੇਲੇ ਉਠੇਗਾ, ਜੱਪ ਕਰੇਗਾ, ਦਸਵੰਧ ਕੱਢੇਗਾ, ਗੁਰੂ ਦੀ ਸਾਰੀ ਰਹਿਣੀ ਬਹਿਣੀ ਧਾਰਨ ਕਰੇਗਾ। ਪਰ 10-15 ਸਾਲ ਸਾਧਨਾ ਕਰਦਿਆਂ ਕੁਝ ਖੇਡ ਨਾ ਬਣੀ, ਹੁਣ ਬੜੇ ਧਿਆਨ ਨਾਲ ਸੁਣ ਲੈਣਾ, ਇਹ ਮਨੁੱਖ ਪ੍ਰਮਾਤਮਾ ਤੋਂ ਵੀ ਨਿਰਾਸ਼ ਹੋ ਜਾਏਗਾ। ਇਸ ਸੰਬੰਧ ਵਿਚ ਸਾਨੂੰ ਜਾਣਕਾਰੀ ਦਿੰਦੇ ਹਨ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ-

*ਭਈ ਨਿਰਾਸੀ ਬਹੁਤੁ ਦਿਨ ਲਾਗੇ॥*
*ਦੇਸ ਦਿਸੰਤਰ ਮੈ ਸਗਲੇ ਝਾਗੇ॥*

(ਅੰਗ ੭੩੭)

ਬੜੇ ਡੇਰਿਆਂ ਵਿਚ ਗਏ, ਬੜਾ ਸਤਿਸੰਗ ਕੀਤਾ, ਬੜਾ ਦਾਨ ਪੁੰਨ ਕੀਤਾ, ਬੜੀ ਸੇਵਾ ਕੀਤੀ, ਬੜਾ ਜੱਪ ਤੱਪ ਕੀਤਾ। ਪਰਿਵਾਰ ਤੋਂ ਨਿਰਾਸ਼ ਹੋਏ ਹੋਏ ਸੀ। ਨਿਰੰਕਾਰ ਨਾਲ ਆਸ਼ਾ ਦੀ ਡੋਰੀ ਜੋੜੀ ਸੀ, ਪਰ ਹੁਣ ਤਾਂ ਨਿਰੰਕਾਰ ਤੋਂ ਵੀ ਨਿਰਾਸ਼ ਹੋ ਗਏ ਹਾਂ। ਪਹਿਲਾਂ ਪਰਿਵਾਰ ਨਾਲ ਸੁੱਖਾਂ ਦੀ ਆਸ਼ਾ ਦੀ ਡੋਰੀ ਜੋੜੀ ਸੀ, ਜਦੋਂ ਪਤਾ ਚੱਲ ਗਿਆ ਕਿ ਖੇਡ ਨਹੀਂ ਬਣਦੀ, ਲੋੜਾਂ ਦੀ ਪੂਰਤੀ ਹੁੰਦੀ ਹੈ। ਪਰਿਵਾਰ ਤੋਂ ਨਿਰਾਸ਼ ਹੋ ਕੇ ਆਸ਼ਾ ਦੀ ਡੋਰੀ ਨਿਰੰਕਾਰ ਨਾਲ ਜੋੜੀ ਸੀ ਤੇ ਹੁਣ ਨਿਰੰਕਾਰ ਤੋਂ ਵੀ ਉਦਾਸ ਹੋ ਗਿਆ। ਕਿਉਂ ਹੋ ਗਿਆ? 10-20 ਸਾਲ ਹੋ ਗਏ ਸੇਵਾ, ਜੱਪ ਤੱਪ, ਦਾਨ ਕਰਦਿਆਂ, ਪਰ ਖੇਡ ਤਾਂ ਕੁਝ ਨਹੀਂ ਬਣੀ। ਮੈਂ ਆਪਣੀਆਂ ਅੱਖਾਂ ਨਾਲ ਦੇਖਦਾ ਹਾਂ ਕਿ ਬਚਪਨ ਤੋਂ ਗੁਰਦੁਆਰੇ ਆਉਣੇ ਸ਼ੁਰੂ ਹੋਏ, ਜੁਆਨ ਹੋ ਗਏ, ਪਾਠ-ਪੂਜਾ ਕੀਤੀ ਤੇ ਅੱਜ ਬੁੱਢੇ ਵੀ ਹੋ ਗਏ ਪਰ ਯਕੀਨ ਜਾਣੋ, 40 ਸਾਲ ਪਹਿਲਾਂ ਜਿੱਥੇ ਸਨ, ਅੱਜ ਵੀ ਉਥੇ ਹੀ ਹਨ। ਜੋ ਬੇਰੱਸ ਨਾਲ ਪਾਠ ਕਰਦੇ ਸਨ 40 ਸਾਲ ਪਹਿਲਾਂ, ਅੱਜ ਵੀ ਬੇਰੱਸ ਪਾਠ ਕਰਦੇ ਹਨ। ਜੇਕਰ 40 ਸਾਲ ਪਹਿਲਾਂ ਸਮਾਧੀ ਕੋਈ ਨਹੀਂ ਸੀ ਤਾਂ ਅੱਜ ਵੀ ਕੋਈ ਨਹੀਂ। ਜਿਹੜੇ ਅਨਰਥ ਪਹਿਲਾਂ ਕਰਦੇ ਸਨ, ਉਹ ਅਨਰਥ ਹੁਣ ਵੀ ਹੋ ਜਾਂਦੇ ਹਨ। ਖੇਡ ਤਾਂ ਕੁਝ ਵੀ ਨਾ ਬਣੀ। ਇਸ ਲਈ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਫਿਰ ਅਜਿਹਾ ਪੜਾਉ ਆ ਸਕਦਾ ਹੈ ਜੋ ਖੇੜਿਆਂ ਦੀ ਜ਼ਿੰਦਗੀ ਵਿਚ ਪਾ ਸਕਦਾ ਹੈ। ਜੇਕਰ ਕੋਈ ਪੂਰੀ ਲਗਨ ਨਾਲ, ਮਿਹਨਤ ਨਾਲ ਜੱਪ ਤੱਪ ਕਰਦਾ ਹੋਵੇਗਾ ਤਾਂ ਉਸਦੀ ਜ਼ਿੰਦਗੀ ਵਿਚ ਅਜਿਹਾ ਆ ਸਕਦਾ ਹੈ। ਭਾਰਤ ਦੀ ਚੋਟੀ ਦੇ ਨਾਸਤਿਕ ਹੋਏ ਹਨ ਜਿਨ੍ਹਾਂ ਨੇ ਨਾਸਤਿਕਤਾ ਉੱਤੇ ਗ੍ਰੰਥ ਲਿਖਿਆ ਹੈ। ਨਾਸਤਿਕ ਉਸਨੂੰ ਕਹਿੰਦੇ ਹਨ ਕਿ ਮੇਰੀ

ਕੋਈ ਆਸ਼ਾ ਨਹੀਂ, ਮੇਰਾ ਕੋਈ ਭਰੋਸਾ ਨਹੀਂ। ਆਸਤਿਕ, ਮੇਰੀ ਆਸ਼ਾ ਹੈ, ਮੇਰਾ ਭਰੋਸਾ ਹੈ, ਮੇਰੀ ਸ਼ਰਧਾ ਹੈ। ਸਤਿਗੁਰ ਮੇਹਰ ਕਰਨ। ਸਾਡੀ ਸ਼ਰਧਾ ਉਸ ਨਿਰੰਕਾਰ 'ਤੇ ਬਣੇ। ਭੁੱਲਾਂ ਚੁੱਕਾਂ ਦੀ ਮਾਫ਼ੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆






# ਆਜੁ ਮਿਲਾਵਾ ਸੇਖ ਫਰੀਦ

ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਕੀ ਫਤਹਿ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅਜਿਹੀ ਕੋਈ ਦੁਨੀਆਂ ਨਹੀਂ ਜਿੱਥੇ ਕਮਾਲ ਹੀ ਕਮਾਲ ਹੋਵੇ ਤੇ ਸਵਾਲ ਨਾ ਹੋਵੇ। ਅਜਿਹੀ ਦੁਨੀਆਂ ਕਲਪਨਾ ਦੀ ਦੁਨੀਆਂ ਹੋ ਸਕਦੀ ਹੈ, ਵਾਸਤਵਿਕ ਨਹੀਂ। ਇਸਨੂੰ ਪਤਾ ਹੈ ਗ਼ਾਲਬ ਨੇ ਕੀ ਆਖਿਆ ਹੈ-

*ਹਮ ਜਾਨਤੇ ਹੈਂ ਜੱਨਤ ਕੀ ਹਕੀਕਤ ਕੋ,*
*ਲੇਕਿਨ ਦਿਲ ਕੇ ਬਹਿਲਾਨੇ ਕੋ ਗ਼ਾਲਬ ਯੇਹ ਖ਼ਿਆਲ ਅੱਛਾ ਹੈ।*

ਮਿਰਜ਼ਾ ਗ਼ਾਲਬ ਵੀ ਨਾਸਤਿਕ ਹੋ ਗਿਆ। ਇੰਨਾ ਨਾਸਤਿਕ ਹੋ ਗਿਆ ਕਿ ਸ਼ਾਮ ਦੇ ਸਮੇਂ ਈਸ਼ਾ ਦੀ ਨਮਾਜ਼ ਦੀ ਬਾਂਗ ਦੇ ਚੁੱਕਿਆ ਹੈ ਮੌਲਵੀ। ਮਸਜਿਦ ਦੇ ਕੋਲੋਂ ਲੰਘਿਆ। ਮੌਲਵੀ ਬੂਹੇ 'ਤੇ ਬੈਠਾ ਸੀ। ਮਸਜਿਦ ਟੁੱਟੀ ਭੁੱਟੀ ਸੀ। ਨਮਾਜ਼ ਦਾ ਸਮਾਂ ਹੋਣ ਤੋਂ ਬਾਅਦ ਵੀ ਕੋਈ ਨਮਾਜ਼ੀ ਨਹੀਂ ਆਇਆ ਤੇ ਇਕੱਲਾ ਮੌਲਵੀ ਨਮਾਜ਼ ਪੜ੍ਹਨ ਲੱਗਾ। ਮਸਜਿਦ ਦੀਆਂ ਦੀਵਾਰਾਂ 'ਤੇ ਦਰਾੜਾਂ ਸਨ ਤੇ ਛੱਤ ਵੀ ਢਹਿਣ ਵਾਲੀ ਸੀ। ਹੱਸ ਪਿਆ ਗ਼ਾਲਬ ਤੇ ਕਹਿਣ ਲੱਗਾ-

*ਦਿਲ ਖ਼ੁਸ਼ ਹੁਆ ਹੈ ਮਸਜਿਦੇ ਵੀਰਾਨ ਕੋ ਦੇਖ ਕਰ।*

ਇਹ ਉਜੜੀ ਹੋਈ ਮਸਜਿਦ ਨੂੰ ਦੇਖਕੇ ਮੇਰਾ ਮਨ ਅੱਜ ਬੜਾ ਖ਼ੁਸ਼ ਹੋਇਆ ਹੈ।

*ਮੇਰੀ ਤਰ੍ਹਾਂ ਖ਼ੁਦਾ ਕਾ ਭੀ ਖ਼ਾਨਾ ਖ਼ਰਾਬ ਹੈ।*

ਜੇ ਸਾਡਾ ਘਰ ਉਜੜਿਆ ਹੋਇਆ ਹੈ ਤਾਂ ਇਸਦਾ ਵੀ ਉਜੜਿਆ ਹੋਇਆ ਹੈ। ਨਾਸਤਿਕ ਹੋ ਗਿਆ, ਇੰਨਾ ਸਿਆਣਾ ਮਨੁੱਖ।

ਗੰਗਾ ਸਿੰਘ ਨੇ ਵੀ ਕਹਿ ਦਿੱਤਾ ਕਿ ਇਹ ਸਭ ਕੁਝ ਕਥਨੀ ਵਿਚ ਹੈ, ਹਕੀਕਤ ਵਿਚ ਨਹੀਂ ਹੈ। ਵਾਹਿਗੁਰੂ ਨਿਕਲ ਗਿਆ ਸੰਤ ਅਤਰ ਸਿੰਘ ਜੀ ਦੀ ਜ਼ਬਾਨ ਤੋਂ ਤੇ ਉਹਨਾਂ ਨੇ

ਗੰਗਾ ਸਿੰਘ ਦੀ ਬਾਂਹ ਫੜ ਲਈ। ਕਹਿੰਦੇ ਹਨ ਪੰਜ ਮਿੰਟ ਦੀ ਉਥੇ ਗੰਗਾ ਸਿੰਘ ਦੀ ਪਹਿਲੀ ਵਾਰੀ ਸਮਾਧੀ ਲੱਗੀ।

*ਸਾਧ ਕੈ ਸੰਗਿ ਨਹੀ ਕਛੁ ਘਾਲ॥*
*ਦਰਸਨੁ ਭੇਟਤ ਹੋਤ ਨਿਹਾਲ॥*

(ਸੁਖਮਨੀ ਸਾਹਿਬ)

ਇਹ ਜਿਹੜੇ ਸ਼ਬਦ ਅਸੀਂ ਜੋੜੇ ਹਨ ਅਰਦਾਸ ਵਿਚ—ਸੇਈ ਸੰਤ ਮਨੁੱਖ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ। ਲੱਗਦਾ ਹੈ ਦਇਆ ਆ ਗਈ ਹੋਵੇਗੀ, ਇੰਨਾ ਸਿਆਣਾ ਮਨੁੱਖ ਨਾਸਤਿਕ। ਅੰਦਰੋਂ ਕਿਤੇ ਜੁੜ ਕੇ ਪ੍ਰਭੂ ਦੇ ਅੱਗੇ ਅਰਦਾਸ ਕਰ ਦਿੱਤੀ ਹੋਣੀ ਹੈ, ਹੇ ਪ੍ਰਭੂ ! ਇਸ 'ਤੇ ਵੀ ਮੇਹਰ ਕਰ, ਇਸਨੂੰ ਵੀ ਇਕ ਕਣੀ ਦੇ ਦੇ। ਇਕ ਕਣੀ ਵੀ ਬਹੁਤ ਕੁਝ ਹੈ।

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*

(ਅੰਗ ੨੬੨)

ਉਸ ਦਿਨ ਤੋਂ ਬਾਅਦ ਇਹ ਚੋਟੀ ਦਾ ਨਾਸਤਿਕ ਚੋਟੀ ਦਾ ਆਸਤਿਕ ਬਣ ਗਿਆ। ਜ਼ਿੰਦਗੀ ਬਦਲ ਗਈ।

ਕੇਸ਼ਵ ਚੰਦਰ ਨੇ ਅਜਿਹੀਆਂ ਅਜਿਹੀਆਂ ਦਲੀਲਾਂ ਦਿੱਤੀਆਂ ਹਨ। ਉਸਨੇ ਧਰਮ ਦੇ ਉੱਤੇ ਬੋਲਣਾ ਵੀ ਛੱਡ ਦਿੱਤਾ ਤੇ ਲਿਖਣਾ ਵੀ ਛੱਡ ਦਿੱਤਾ ਸੀ, ਕਿਉਂਕਿ ਬਿਲਕੁਲ ਉਲਟ ਹੋ ਗਿਆ ਸੀ। ਇੰਨਾ ਉਲਟ ਹੋ ਗਿਆ ਕਿ ਨਾਸਤਿਕਤਾ 'ਤੇ ਇਕ ਗ੍ਰੰਥ ਲਿਖ ਦਿੱਤਾ ਤੇ ਨਾਸਤਿਕਤਾ 'ਤੇ ਹੀ ਬੋਲਣ ਲੱਗ ਪਿਆ। ਗੰਗਾ ਸਿੰਘ ਵਿਚ ਇਹ ਖ਼ੂਬੀ ਸੀ ਕਿ ਹਿਰਦਾ ਨਾਸਤਿਕ ਸੀ ਪਰ ਬੋਲ ਆਸਤਿਕਾਂ ਵਾਲੇ ਪ੍ਰਗਟ ਹੁੰਦੇ ਸਨ। ਕੇਸ਼ਵ ਚੰਦਰ ਵਿਚ ਬਹੁਤ ਖ਼ੂਬੀਆਂ ਸਨ ਪਰ ਇਹਨਾਂ ਖ਼ੂਬੀਆਂ ਦਾ ਦੁਰਉਪਯੋਗ ਹੋ ਗਿਆ, ਉਹ ਨਾਸਤਿਕ ਹੋ ਗਿਆ।

ਉਹਨਾਂ ਦਿਨਾਂ ਵਿਚ ਬੰਗਾਲ ਵਿਚ ਇਕ ਚੰਗੀ ਹਸਤੀ ਸੀ ਸੁਆਮੀ ਰਾਮ ਕ੍ਰਿਸ਼ਨ। ਸੁਆਮੀ ਰਾਮ ਕ੍ਰਿਸ਼ਨ ਬਿਲਕੁਲ ਅਨਪੜ੍ਹ ਸਨ, ਦਸਤਖ਼ਤ ਨਹੀਂ ਕਰ ਸਕਦੇ ਸਨ। ਪਰ ਜੱਪ ਕਰਕੇ ਅਗੰਮੀ ਅਵਸਥਾ ਨੂੰ ਪ੍ਰਾਪਤ ਕਰ ਗਏ। ਕਈ ਵਾਰੀ ਉਹਨਾਂ ਦੀ ਸਮਾਧੀ 15-15 ਦਿਨ ਵੀ ਰਹੀ। ਇੰਨਾ ਸਮਾਧੀ ਲੀਨ ਮਨੁੱਖ ਭਾਵੇਂ ਮੁਫ਼ਲਿਸ ਸੀ, ਸਿਰ 'ਤੇ ਸਾਰਾ ਬੰਗਾਲ ਸੱਜਦੇ ਵਿਚ ਆ ਗਿਆ। ਅੰਦਰ ਮੰਦਿਰ ਬਣ ਗਿਆ, ਮਕਾਨ ਵੀ ਬਣ ਗਿਆ, ਪੂਜਾ ਪਾਠ ਲਈ, ਕਥਾ ਕੀਰਤਨ ਲਈ। ਇਹ ਕੇਸ਼ਵ ਚੰਦਰ ਉਥੇ ਜਾ ਪਹੁੰਚਿਆ। ਪਹੁੰਚਿਆ ਵੀ ਪੂਰਨਮਾਸ਼ੀ ਵਾਲੇ ਦਿਨ, ਉਸ ਦਿਨ ਮੰਦਿਰ ਵਿਚ ਇਕੱਠ ਬੜਾ ਹੁੰਦਾ ਸੀ। ਕੇਸ਼ਵ ਚੰਦਰ ਸੁਆਮੀ ਰਾਮ ਕ੍ਰਿਸ਼ਨ ਨੂੰ ਕਹਿੰਦੇ ਹਨ ਕਿ ਹਜ਼ਾਰਾਂ ਮਨੁੱਖਾਂ ਦਾ ਤੁਸੀਂ ਰੋਜ਼ ਸਮਾਂ ਖ਼ਰਾਬ ਕਰਦੇ



ਹੋ, ਇਸ ਸਮੇਂ ਵਿਚ ਹੋਰ ਕਈ ਕੰਮ ਹੋ ਸਕਦੇ ਹਨ ਦੁਨੀਆਂ ਦੇ। ਮੈਂ ਤੁਹਾਡੇ ਨਾਲ ਇਸ ਸਬੰਧ ਵਿਚ ਬਹਿਸ ਕਰਨਾ ਚਾਹੁੰਦਾ ਹਾਂ ਕਿ ਪ੍ਰਮਾਤਮਾ ਨਹੀਂ ਹੈ। ਤੁਹਾਡੇ ਕੋਲ ਪ੍ਰਮਾਤਮਾ ਹੈ, ਅਜਿਹਾ ਸਿੱਧ ਕਰਨ ਦਾ ਕੋਈ ਬੱਲ ਨਹੀਂ ਹੈ। ਕੇਸ਼ਵ ਚੰਦਰ ਕਹਿਣ ਲੱਗਾ ਕਿ ਮੈਂ ਤੁਹਾਨੂੰ ਇਹ ਚੈਲਿੰਜ ਕਰਦਾ ਹਾਂ। ਸਾਰਿਆਂ ਦੇ ਸਾਹਮਣੇ ਮੈਂ ਸਿੱਧ ਕਰਨਾ ਹੈ ਕਿ ਰੱਬ ਨਹੀਂ ਹੈ, ਤੁਸੀਂ ਸਿੱਧ ਕਰੋ ਕਿ ਹੈ। ਸੁਆਮੀ ਰਾਮ ਕ੍ਰਿਸ਼ਨ ਪਰਮ ਹੰਸ ਨੇ ਇਹ ਚੈਲਿੰਜ ਕਬੂਲ ਕਰ ਲਿਆ। ਜਿਹੜੇ ਉਹਨਾਂ ਦੇ ਚੇਲੇ ਸਨ ਉਹਨਾਂ ਨੂੰ ਬੜਾ ਦੁੱਖ ਹੋਇਆ ਕਿ ਇਹ ਅਨਪੜ੍ਹ ਹਨ ਸੁਆਮੀ ਰਾਮ ਕ੍ਰਿਸ਼ਨ ਅਤੇ ਉਹ 60-60 ਭਾਸ਼ਾਵਾਂ ਦਾ ਗਿਆਨੀ ਹੈ, ਮਹਾਨ ਪੰਡਿਤ ਹੈ। ਹਜ਼ਾਰਾਂ ਮਨੁੱਖਾਂ ਦੇ ਸਾਹਮਣੇ ਸੁਆਮੀ ਰਾਮ ਕ੍ਰਿਸ਼ਨ ਦੀ ਬੜੀ ਬੇਇੱਜ਼ਤੀ ਹੋਵੇਗੀ।

ਸਮੇਂ ਅਨੁਸਾਰ ਦੋਵੇਂ ਸਟੇਜ 'ਤੇ ਬੈਠ ਗਏ। ਮਾਈਕ ਲੱਗੇ ਹਨ, ਹਜ਼ਾਰਾਂ ਦਾ ਇਕੱਠ ਹੈ ਤੇ ਕੇਸ਼ਵ ਚੰਦਰ ਕਹਿੰਦਾ ਹੈ ਕਿ ਪਹਿਲਾਂ ਤੁਸੀਂ ਸਿੱਧ ਕਰੋਗੇ ਕਿ ਹੈ ਕਿ ਪਹਿਲੇ ਮੈਂ ਸਿੱਧ ਕਰਾਂ ਕਿ ਨਹੀਂ ਹੈ? ਸੁਆਮੀ ਰਾਮ ਕ੍ਰਿਸ਼ਨ ਕਹਿਣ ਲੱਗੇ ਕਿ ਤੁਸੀਂ ਸਿੱਧ ਕਰੋ ਨਹੀਂ ਹੈ। ਉਸਨੇ ਇਥੋਂ ਗੱਲ ਆਰੰਭ ਕੀਤੀ ਸੀ-

*ਅੰਨੁ ਅੰਨ ਤੇ ਹੋਤ ਹੈ ਘਾਸ ਘਾਸ ਤੇ ਹੋਏ।*
*ਤਿਉ ਮਾਨੁਸ ਮਾਨੁਸ ਤੇ ਕਰਤਾ ਅਵਰ ਨਾ ਕੋਏ।*

ਕੋਈ ਕਰਤਾ ਨਹੀਂ ਹੈ। ਘਾਹ ਤੋਂ ਘਾਹ ਪੈਦਾ ਹੁੰਦੀ ਹੈ, ਪਸ਼ੂਆਂ ਤੋਂ ਪਸ਼ੂ ਪੈਦਾ ਹੁੰਦੇ ਹਨ, ਮਨੁੱਖਾਂ ਤੋਂ ਮਨੁੱਖ ਪੈਦਾ ਹੁੰਦਾ ਹੈ। ਇਸ ਤਰ੍ਹਾਂ ਦੀ ਇਕ ਐਨਰਜੀ ਚੱਲ ਰਹੀ ਹੈ। ਜਿੰਨੇ ਸਰੋਤੇ ਸਨ ਉਹਨਾਂ ਦੇ ਅੰਦਰ ਤਰਸ ਵੀ ਆਵੇ ਕਿ ਸੁਆਮੀ ਰਾਮ ਕ੍ਰਿਸ਼ਨ ਦੀ ਬੜੀ ਬੇਇੱਜ਼ਤੀ ਹੈ। ਇਹਨਾਂ ਦਲੀਲਾਂ ਦਾ ਕੀ ਜਵਾਬ ਹੈ? ਜਦੋਂ ਉਹ ਇਕ ਘੰਟਾ ਬੋਲਦੇ ਰਹੇ, ਨਹੀਂ ਹੈ, ਨਹੀਂ ਹੈ, ਬੇਸ਼ੁਮਾਰ ਦਲੀਲਾਂ ਦਿੱਤੀਆਂ, ਚੰਗੇ ਚੰਗੇ ਸ਼ਰਧਾਲੂਆਂ ਦੇ ਹਿਰਦੇ ਹਿਲਾ ਦਿੱਤੇ। ਇਸ ਲਈ ਮੰਨਦੇ ਹਨ ਸਿਆਣੇ ਧਾਰਮਿਕ ਬੰਗਾਲੀ ਕਿ ਬੰਗਾਲ ਦੀ ਨਾਸਤਿਕਤਾ ਵਿਚ ਕੇਸ਼ਵ ਚੰਦਰ ਦਾ ਬਹੁਤ ਵੱਡਾ ਹੱਥ ਹੈ।

ਫਿਰ ਕੇਸ਼ਵ ਚੰਦਰ ਕਹਿੰਦਾ ਹੈ ਕਿ ਮੈਂ ਸਿੱਧ ਕਰ ਦਿੱਤਾ ਹੈ ਕਿ ਨਹੀਂ ਹੈ। ਹੁਣ ਤੁਸੀਂ ਸਿੱਧ ਕਰੋ ਕਿ ਹੈ। ਸਾਰਿਆਂ ਦੀਆਂ ਨਿਗਾਹਾਂ ਸੁਆਮੀ ਰਾਮ ਕ੍ਰਿਸ਼ਨ 'ਤੇ ਸਨ ਤੇ ਉਹ ਖੜੇ ਹੋ ਕੇ ਕੇਸ਼ਵ ਚੰਦਰ ਦੇ ਪੈਰੀਂ ਪੈ ਗਏ। ਉਸਨੂੰ ਗਲਵਕੜੀ ਵਿਚ ਲੈ ਲਿਆ ਤੇ ਮਾਈਕਰੋਫ਼ੋਨ 'ਤੇ ਬੋਲਣ ਲੱਗੇ ਕਿ ਅਜਿਹੀਆਂ ਪ੍ਰਬਲ ਦਲੀਲਾਂ ਪ੍ਰਮਾਤਮਾ ਤੋਂ ਬਿਨਾਂ ਨਹੀਂ ਹੋ ਸਕਦੀਆਂ। ਕੇਸ਼ਵ ਚੰਦਰ ਕਦੀ ਕਦੀ ਮੈਨੂੰ ਵੀ ਸ਼ੱਕ ਹੁੰਦਾ ਸੀ ਕਿ ਪ੍ਰਮਾਤਮਾ ਹੈ ਕਿ ਨਹੀਂ, ਪਰ ਅੱਜ ਤੈਨੂੰ ਸੁਣਕੇ ਮੇਰਾ ਪੂਰਾ ਭਰੋਸਾ ਹੋ ਗਿਆ ਕਿ ਪ੍ਰਮਾਤਮਾ ਹੈ। ਪਤਾ ਹੈ ਉਥੇ ਕੇਸ਼ਵ ਚੰਦਰ ਨੇ ਕੀ ਕਿਹਾ? ਕਹਿੰਦਾ ਹੈ ਕਿ ਜ਼ਿੰਦਗੀ ਵਿਚ ਮੈਂ ਪਹਿਲੀ ਵਾਰੀ ਦੇਖਦਾ ਪਿਆ ਹਾਂ ਕਿ ਇਕ ਮਹਾਨ ਮਨੁੱਖ ਮੇਰੇ ਕੋਲੋਂ ਹਾਰਿਆ ਹੈ ਅਤੇ ਹਾਰ ਕੇ ਵੀ ਮੈਨੂੰ ਹਰਾ ਗਿਆ। ਮੇਰੇ ਕਿਸੇ ਵੀ ਦਲੀਲ ਦਾ ਇਸਨੇ ਜਵਾਬ ਨਹੀਂ ਦਿੱਤਾ, ਪਰ ਮੇਰੀਆਂ ਸਾਰੀਆਂ ਦਲੀਲਾਂ ਨੂੰ ਰੱਦ ਕਰ

ਗਿਆ। ਇੰਨਾ ਦੱਸਦੇ ਹਨ ਕਿ ਧਾਰਮਿਕ ਮਨੁੱਖ ਕਿੰਨਾ ਨਿਰਮਾਣ ਹੁੰਦਾ ਹੈ, ਕਿੰਨਾ ਸ਼ਾਂਤਮਈ ਹੁੰਦਾ ਅਤੇ ਅੰਦਰੋਂ ਕਿੰਨਾ ਰੱਸਮਈ ਹੁੰਦਾ ਹੈ? ਇਹ ਕੇਸ਼ਵ ਚੰਦਰ ਨੂੰ ਵੀ ਕਬੂਲ ਕਰਨਾ ਪਿਆ।

ਕੇਰਲਾ ਦਾ ਇਕ ਬੜਾ ਸਿਆਣਾ ਪ੍ਰੋਫ਼ੈਸਰ ਮੇਰੇ ਕੋਲ ਆਇਆ ਤੇ ਕਹਿਣ ਲੱਗਾ, ਸੰਤ ਜੀ ! ਇਹ ਕਿਵੇਂ ਮੰਨ ਲਈਏ ਕਿ ਪ੍ਰਮਾਤਮਾ ਹੈ? ਮੈਨੂੰ ਉਥੇ ਪ੍ਰਿੰਸੀਪਲ ਗੰਗਾ ਸਿੰਘ ਦੀ ਦਲੀਲ ਯਾਦ ਆਈ, ਜੋ ਮੈਂ ਉਹਨਾਂ ਕੋਲੋਂ ਸੀਸ ਗੰਜ ਸਾਹਿਬ ਸੁਣੀ ਸੀ। ਸੁੱਤੇ-ਸਿਧ ਮੈਂ ਉਸ ਦਲੀਲ ਦਾ ਆਸਰਾ ਲਿਆ। ਮੈਂ ਕਿਹਾ ਪ੍ਰੋਫ਼ੈਸਰ ਸਾਹਿਬ ! ਤੁਸੀਂ ਆਪਣੇ ਪਿਤਾ ਦਾ ਨਾਮ ਮੈਨੂੰ ਦੱਸੋਗੇ? ਮੈਨੂੰ ਕਹਿਣ ਲੱਗੇ ਕਿ ਆਸਤਿਕ ਤੇ ਨਾਸਤਿਕਤਾ ਦੀ ਵਿਚਾਰ ਵਿਚ ਮੇਰੇ ਪਿਤਾ ਦੀ ਕੀ ਲੋੜ ਪੈ ਗਈ? ਮੈਂ ਕਿਹਾ ਲੋੜ ਪੈ ਗਈ ਹੈ ਇਸ ਲਈ ਪੁੱਛਿਆ ਹੈ। ਕਹਿਣ ਲੱਗੇ ਦਲੀਲ ਸ਼ਾਲੂਕੇ ਮੇਰੇ ਪਿਤਾ ਦਾ ਨਾਮ ਹੈ। ਮੈਂ ਕਿਹਾ ਜੇ ਮੈਂ ਸ਼ੱਕ ਕਰਦਾ ਹਾਂ ਕਿ ਇਹ ਤੁਹਾਡਾ ਪਿਉ ਨਹੀਂ ਹੈ ਤਾਂ ਤੁਹਾਡੇ ਕੋਲ ਕੋਈ ਸਬੂਤ ਹੈ ਕਿ ਇਹੀ ਹੈ? ਸੁਭਾਵਿਕ ਮੇਰੇ ਮੂੰਹ 'ਚੋਂ ਨਿਕਲ ਗਿਆ ਕਿ ਤੂੰ ਆਪਣੇ ਪਿਉ ਦਾ ਸਬੂਤ ਦੇ, ਮੈਂ ਤੈਨੂੰ ਪ੍ਰਮਾਤਮਾ ਦਾ ਸਬੂਤ ਦੇਵਾਂਗਾ। ਮੈਂ ਕਲਗੀਧਰ ਪਾਤਿਸ਼ਾਹ ਦੇ ਬੋਲ ਸੁਣਾਏ-

*ਕਹਾ ਲਗੇ ਹੋਏ ਕੀਟ ਬਖਾਨੇ।*
*ਮਹਿਮਾ ਬੋਲ ਸੋਈ ਪ੍ਰਭ ਜਾਨੇ।*
*ਪਿਤਾ ਜਨਮ ਜਿਉ ਪੂਤ ਨਾ ਪਾਵੇ।*
*ਕਹਾ ਕਵਨ ਕਾ ਭੇਦ ਬਖਾਨੇ।*

--------o--------

*ਪਿਤਾ ਕਾ ਜਨਮੁ ਕਿ ਜਾਨੈ ਪੂਤੁ॥*
*ਸਗਲ ਪਰੋਈ ਅਪੁਨੈ ਸੂਤਿ॥*

(ਅੰਗ ੨੮੪)

ਮਾਂ ਨੇ ਕਿਹਾ ਤੇਰਾ ਪਿਤਾ ਹੈ ਤੇ ਤੂੰ ਕਬੂਲ ਕਰ ਲਿਆ। ਤੂੰ ਮਾਂ ਕੋਲੋਂ ਸਬੂਤ ਮੰਗਿਆ ਸੀ ਕਿ ਇਹ ਮੇਰਾ ਪਿਉ ਹੈ? ਜੇਕਰ ਮਾਂ ਦੇ ਕਹਿਣ 'ਤੇ ਤੂੰ ਪਿਉ ਨੂੰ ਪਿਉ ਕਹਿਣਾ ਸ਼ੁਰੂ ਕੀਤਾ ਤਾਂ ਗੁਰੂ ਨਾਨਕ ਦੇ ਕਹਿਣ 'ਤੇ, ਰਾਮ ਕ੍ਰਿਸ਼ਨ ਦੇ ਕਹਿਣ 'ਤੇ ਤੂੰ ਪ੍ਰਮਾਤਮਾ ਨੂੰ ਪ੍ਰਮਾਤਮਾ ਕਹਿਣਾ ਸ਼ੁਰੂ ਕਰ। ਪੁੱਤਰ ਨੂੰ ਕੀ ਪਤਾ ਹੈ? ਪਿਤਾ ਦੀ ਹੋਂਦ ਦਾ ਸਬੂਤ ਉਸਦੇ ਕੋਲ ਕੀ ਹੈ? ਸ਼ਰਧਾ ਦਾ ਸੰਬੰਧ ਹੀ ਜੋੜ ਸਕਦਾ ਹੈ। ਮਾਂ ਦੇ ਕਹਿਣ 'ਤੇ ਮੰਨਣਾ ਪਿਆ। ਪ੍ਰਮਾਤਮਾ ਹੈ ਤਾਂ ਸਹੀ, ਅਵਤਾਰਾਂ ਦੇ ਕਹਿਣ 'ਤੇ ਮੰਨਣਾ ਪਵੇਗਾ, ਗੁਰੂ ਪੀਰ ਪੈਗ਼ੰਬਰਾਂ ਦੇ ਕਹਿਣ 'ਤੇ ਮੰਨਣਾ ਪਵੇਗਾ।

*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*



*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥* (ਅੰਗ ੬੬੯)

20-30 ਸਾਲ ਮਨੁੱਖ ਜੱਪ ਕਰਦਾ ਰਿਹਾ। ਪਹਿਲਾਂ ਸੁੱਖ ਦੀ ਡੋਰੀ ਪਰਿਵਾਰ ਨਾਲ ਜੋੜੀ ਸੀ, ਪਦਾਰਥਾਂ ਨਾਲ ਜੋੜੀ ਸੀ, ਧਨ ਨਾਲ ਜੋੜੀ ਸੀ। ਉਸ ਤੋਂ ਨਿਰਾਸ਼ ਹੋ ਕੇ ਆਸ਼ਾ ਦੀ ਡੋਰੀ ਜੋੜੀ ਧਰਮ ਨਾਲ, ਪ੍ਰਮਾਤਮਾ ਨਾਲ, ਨਿਰੰਕਾਰ ਨਾਲ। ਮੈਂ ਕਈ ਗੁਰਦੁਆਰਿਆਂ ਵਿਚ ਸੇਵਾਦਾਰ ਦੇਖੇ ਹਨ, ਸੇਵਾ ਕਰਦਿਆਂ ਕਰਦਿਆਂ ਨਿਰਮਾਣਤਾ ਦੀ ਮੂਰਤੀ ਹੋ ਜਾਂਦੇ ਹਨ, ਪਰ ਕਈ ਗੁਰਦੁਆਰਿਆਂ ਵਿਚ ਮੈਂ ਦੇਖੇ ਉਹ ਤਾਂ ਰਾਗੀਆਂ 'ਤੇ ਵੀ ਟੁੱਟ ਪੈਂਦੇ ਹਨ। ਹੈਰਾਨ ਹੋ ਜਾਂਦਾ ਹਾਂ ਮੈਂ, ਇਹ ਸੇਵਾ ਪਏ ਕਰਦੇ ਹਨ ਕਿ ਇਹ ਪੁੰਨ ਦੇ ਨਾਮ 'ਤੇ ਮਹਾਂ-ਪਾਪ ਕਮਾ ਰਹੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਫੋਕੇ ਕਰਮ-ਕਾਂਡ ਕਰਦੇ ਹਨ। ਨਾ ਬਾਣੀ ਪੜ੍ਹੀ, ਨਾ ਸੇਵਾ ਕੀਤੀ। 10-20-30 ਸਾਲ ਜੇਕਰ ਮਨੁੱਖ ਯਤਨ ਨਾਲ ਸੇਵਾ ਕਰਦਾ ਰਿਹਾ ਹੋਵੇ ਅਤੇ ਅੰਦਰ ਚਾਹਤ ਵੀ ਹੋਵੇ ਕਿ ਪ੍ਰਭੂ ਦਾ ਮਿਲਨ ਹੋਵੇ। ਅਜਿਹਾ ਮਨੁੱਖ ਜੇਕਰ ਬਹੁਤ ਭਗਤ ਹੈ, ਸਿਆਣਾ ਹੈ, ਨਾਸਤਿਕ ਹੋ ਜਾਏਗਾ। ਚੋਟੀ ਦੇ ਸਿਆਣੇ ਹੀ ਨਾਸਤਿਕ ਹੋਏ ਹਨ। ਗੁਰੂ ਅਰਜਨ ਦੇਵ ਜੀ ਇਸਦੀ ਜਾਣਕਾਰੀ ਸਾਨੂੰ ਦਿੰਦੇ ਹਨ-

*ਭਈ ਨਿਰਾਸੀ ਬਹੁਤੁ ਦਿਨੁ ਲਾਗੇ॥*
*ਦੇਸ ਦਿਸੰਤਰ ਮੈ ਸਗਲੇ ਝਾਗੇ॥*

(ਅੰਗ ੭੩੭)

ਜਿੱਥੇ ਜਿੱਥੇ ਤੀਰਥ ਸੀ, ਜਿੱਥੇ ਜਿੱਥੇ ਸਤਿਸੰਗ ਸੀ, ਸਾਰੀਆਂ ਥਾਵਾਂ 'ਤੇ ਜੱਪ-ਤੱਪ ਕੀਤਾ ਹੈ, ਸੇਵਾ ਕੀਤੀ ਹੈ, ਖੇਡ ਤਾਂ ਕੁਝ ਨਹੀਂ ਬਣੀ। ਅਜਿਹਾ ਮਨੁੱਖ ਨਿਰਾਸ਼ ਹੋ ਜਾਏਗਾ। ਹੁਣ ਜੇ ਪ੍ਰਮਾਤਮਾ ਤੋਂ ਨਿਰਾਸ਼ ਹੋਇਆ ਹੈ ਤਾਂ ਇਹ ਦੋ ਤਰ੍ਹਾਂ ਦੇ ਫ਼ੈਸਲੇ ਕਰ ਸਕਦਾ ਹੈ। ਸੰਸਾਰ ਤੋਂ ਨਿਰਾਸ਼ ਮਨੁੱਖ ਤਿੰਨ ਤਰ੍ਹਾਂ ਦੇ ਫ਼ੈਸਲੇ ਕਰ ਸਕਦਾ ਹੈ— ਆਤਮ-ਹੱਤਿਆ, ਆਤਮ-ਕ੍ਰਾਂਤੀ, ਆਤਮ ਬਿਸਮਿਦ। ਪਰ ਧਾਰਮਿਕ ਸਾਧਨਾ ਕਰਦਿਆਂ ਕਰਦਿਆਂ ਜੋ ਪ੍ਰਮਾਤਮਾ ਤੋਂ ਨਿਰਾਸ਼ ਹੋ ਗਿਆ, ਅਜਿਹਾ ਮਨੁੱਖ ਫਿਰ ਦੋ ਫ਼ੈਸਲੇ ਕਰ ਸਕਦਾ ਹੈ। ਪਹਿਲਾ ਗ਼ਲਤ ਫ਼ੈਸਲਾ ਨਾਸਤਿਕ ਹੋ ਜਾਣਾ ਤੇ ਉਸਦੀ ਨਾਸਤਿਕਤਾ ਨੂੰ ਹਿਲਾਉਣਾ ਬੜਾ ਔਖਾ ਹੋ ਜਾਂਦਾ ਹੈ। ਦੂਸਰਾ ਫ਼ੈਸਲਾ ਸਹੀ ਫ਼ੈਸਲਾ, ਉਸਦੇ ਦਿਲ ਦੀ ਗਹਿਰਾਈ 'ਚੋਂ ਅਰਦਾਸ ਨਿਕਲੇਗੀ, ਹੇ ਪ੍ਰਭੂ ! ਮੈਂ ਜੋ ਕੁਝ ਕਰਨਾ ਸੀ ਕਰ ਲਿਆ, ਇਸਦੇ ਨਾਮ 'ਤੇ ਪਤਾ ਨਹੀਂ ਲੱਗਿਆ, ਤੂੰ ਆਪ ਹੀ ਕੋਈ ਆਪਣਾ ਪਤਾ ਦੇ। ਤੂੰ ਕੋਈ ਰਹਿਮਤ ਕਰ, ਬਖ਼ਸ਼ਿਸ਼ ਕਰ। ਮੇਰੀ ਮਿਹਨਤ ਘਾਲਣਾ ਨਾਲ ਕੁਝ ਨਹੀਂ ਹੋਇਆ।

ਜ਼ਿੰਦਗੀ ਵਿਚ ਇਹ ਅਰਦਾਸ ਇਕੋ ਵਾਰੀ ਨਿਕਲਦੀ ਹੈ। ਕਿਉਂ? ਪੂਰੀ ਹੋ ਜਾਂਦੀ ਹੈ। ਅਜਿਹਾ ਮਨੁੱਖ ਉਸੇ ਸਮੇਂ ਸਮਾਧੀ-ਲੀਨ ਹੋ ਜਾਂਦਾ ਹੈ। ਅਜਿਹਾ ਸਮਾਧੀ-ਲੀਨ ਮਨੁੱਖ ਪਤਾ ਕੀ ਆਖੇਗਾ? ਤੂੰ ਮਿਲਿਆ ਹੈਂ, ਹੇ ਪ੍ਰਮਾਤਮਾ ! ਇਹ ਮੇਰੀ ਮਿਹਨਤ ਨਹੀਂ, ਤੇਰੀ ਰਹਿਮਤ ਹੈ। ਤੂੰ ਮਿਲਿਆ ਹੈਂ, ਇਹ ਮੇਰੀ ਘਾਲਣਾ ਨਹੀਂ ਹੈ, ਤੇਰੀ ਮਿਹਰਬਾਨੀ ਹੈ। ਗੁਰੂ

ਨਾਨਕ ਜੀ ਕਹਿੰਦੇ ਹਨ-

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥*

(ਅੰਗ ੬੭੨)

ਅਚਨਚੇਤ ਮਿਲ ਗਿਆ, ਮੇਰੀ ਘਾਲਣਾ ਨਾਲ ਨਹੀਂ ਮਿਲਿਆ। ਇਥੋਂ ਕਿਤੇ ਗ਼ਲਤ ਫ਼ੈਸਲਾ ਨਾ ਹੋ ਜਾਏ। ਫਿਰ ਮਿਹਨਤ ਕਰਨ ਦੀ ਕੋਈ ਲੋੜ ਨਹੀਂ। ਮਿਹਨਤ ਤਾਂ ਕਰਨੀ ਪਏਗੀ ਪਰ ਮੇਰੀ ਮਿਹਨਤ ਉਸਦੀ ਕੀਮਤ ਨਹੀਂ ਹੈ। ਜੇਕਰ ਮੇਰੀ ਘਾਲਣਾ ਨਾਲ ਉਹ ਮੈਨੂੰ ਮਿਲ ਸਕਦਾ ਹੈ ਤਾਂ ਪ੍ਰਮਾਤਮਾ ਮੇਰੀ ਘਾਲਣਾ ਤੋਂ ਵੱਡਾ ਨਹੀਂ ਹੈ। ਜੇਕਰ ਮੇਰੇ ਕਰਮਾਂ ਨਾਲ ਪ੍ਰਮਾਤਮਾ ਮੈਨੂੰ ਮਿਲ ਸਕਦਾ ਹੈ, ਫਿਰ ਮੇਰੇ ਕਰਮਾਂ ਤੋਂ ਪ੍ਰਮਾਤਮਾ ਵੱਡਾ ਨਹੀਂ ਹੈ। ਸਾਰੇ ਭਗਤਾਂ ਨੇ, ਸਾਰੇ ਬ੍ਰਹਮ ਗਿਆਨੀਆਂ ਨੇ, ਸਾਰੇ ਮਹਾਂ-ਪੁਰਸ਼ਾਂ ਨੇ ਇਹੀ ਆਖਿਆ ਹੈ ਕਿ ਤੂੰ ਮਿਲਿਆ ਹੈਂ, ਇਹ ਸਾਡੀ ਮਿਹਨਤ ਨਹੀਂ, ਤੇਰੀ ਰਹਿਮਤ ਹੈ। ਇਸ ਤਰ੍ਹਾਂ ਦੀ ਜਦੋਂ ਕੋਈ ਭਗਤ ਜਨ ਅਰਦਾਸ ਕਰਦੇ ਹਨ ਤਾਂ ਉਹ ਪ੍ਰਮਾਤਮਾ ਤੱਕ ਪਹੁੰਚਦੀ ਹੈ। ਫਿਰ ਉਹਨਾਂ ਨੂੰ ਸਮਝ ਆ ਜਾਂਦੀ ਹੈ। ਉਹਨਾਂ ਦੇ ਬਾਅਦ ਵਿਚ ਸਾਰੇ ਬੋਲ ਪ੍ਰਮਾਤਮਾ ਤੱਕ ਪਹੁੰਚਦੇ ਹਨ। ਕਿਸੇ ਦਾ ਕਿਹਾ ਹੋਇਆ ਆਪਣੇ ਪਰਿਵਾਰ ਵਿਚ ਵੀ ਨਹੀਂ ਚੱਲਦਾ ਤੇ ਕਿਸੇ ਦਾ ਕਿਹਾ ਹੋਇਆ ਨਿਰੰਕਾਰ ਦੀ ਦੁਨੀਆਂ ਵਿਚ ਵੀ ਚੱਲਦਾ ਹੈ। ਕਿਸੇ ਦੇ ਬੋਲ ਨੂੰ ਪਿਤਾ-ਭਰਾ ਵੀ ਠੁਕਰਾ ਦਿੰਦੇ ਹਨ ਤੇ ਕਿਸੇ ਦੇ ਬੋਲ ਨੂੰ ਪ੍ਰਮਾਤਮਾ ਵੀ ਨਹੀਂ ਠੁਕਰਾਉਂਦਾ। ਪ੍ਰਭੂ ਨਾਲ ਜੁੜਿਆ ਹੋਇਆ ਮਨੁੱਖ ਫਿਰ ਪ੍ਰਭੂ ਦਾ ਰੂਪ ਹੀ ਹੁੰਦਾ ਹੈ ਤੇ ਗੁਰੂ ਮਾਣ ਨਾਲ ਕਹਿੰਦਾ ਹੈ ਕਿ ਮੇਰਾ ਆਪਣਾ ਹੀ ਰੂਪ ਹੈ।

*ਖਾਲਸਾ ਮੇਰੋ ਰੂਪ ਹੈ ਖ਼ਾਸ॥*
*ਖਾਲਸੇ ਮਹਿ ਹੌ ਕਰੌ ਨਿਵਾਸ॥*

ਸੰਖੇਪ ਵਿਚ ਮੈਂ ਅਰਜ਼ ਕਰਾਂ। ਮਨੁੱਖ ਦੀਆਂ ਚਾਰ ਅਵਸਥਾਵਾਂ ਹੁੰਦੀਆਂ ਹਨ — ਗਰਭ ਕਾਲ ਦੀ ਅਵਸਥਾ, ਬਚਪਨ ਦੀ ਅਵਸਥਾ, ਜਵਾਨੀ ਦੀ ਅਵਸਥਾ ਅਤੇ ਬੁਢਾਪੇ ਦੀ ਅਵਸਥਾ। ਗਰਭ ਕਾਲ ਦੀ ਅਵਸਥਾ ਬਚਪਨ ਵਰਗੀ ਨਹੀਂ ਹੈ। ਬਚਪਨ ਜਵਾਨੀ ਵਰਗਾ ਨਹੀਂ ਹੈ। ਜਵਾਨੀ ਬੁਢਾਪੇ ਵਰਗੀ ਨਹੀਂ ਹੈ। ਅਲੱਗ-ਅਲੱਗ ਪੜਾਅ ਹਨ। ਸਾਡਾ ਇਹ ਸਰੀਰ ਚਾਰ ਪੜਾਵਾਂ ਤੋਂ ਲੰਘਦਾ ਹੈ। ਸਾਡੇ ਦੇਸ਼ ਦੇ ਰਿਸ਼ੀ ਮੁੰਨੀਆਂ ਨੇ ਸਮੇਂ ਦਾ ਬਟਵਾਰਾ ਕੀਤਾ ਹੈ ਤੇ ਕਿਹਾ ਹੈ ਕਿ ਯੁੱਗ ਚਾਰ ਹੁੰਦੇ ਹਨ। ਸਤਿਗੁਰੂ ਦੀ ਬਾਣੀ ਵਿਚ ਹੈ-

*ਸਤਿਜੁਗੁ ਤ੍ਰੇਤਾ ਦੁਆਪੁਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ॥*

(ਅੰਗ ੪੦੬)

ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਯੁਗ। ਗਿਣਤੀ ਕਲਯੁਗ ਤੋਂ ਕਰਨੀ ਪਵੇਗੀ। ਕਲਯੁਗ ਜਿਸ ਵਿਚ ਅਸੀਂ ਜੀਅ ਰਹੇ ਹਾਂ। ਦੁਆਪਰ ਦੂਸਰਾ ਪੁੱਲ, ਤ੍ਰੇਤਾ ਤੀਸਰਾ ਪੁੱਲ,



ਸਤਿਜੁਗ ਚੌਥਾ ਪੁੱਲ। ਸਰੀਰ ਤੇ ਮਨ ਦੀਆਂ ਇਹਨਾਂ ਚਾਰ ਅਵਸਥਾਵਾਂ ਦੇ ਆਧਾਰ 'ਤੇ ਚਾਰ ਜੁੱਗਾਂ ਦੀ ਬਣਤਰ ਚੱਲ ਪਈ। ਯੁੱਗਾਂ ਦਾ ਪਰਿਵਰਤਨ ਇਕ ਮਾਨਸਿਕ ਅਵਸਥਾ ਵੀ ਹੈ ਤੇ ਸਮੇਂ ਦਾ ਨਾਪ ਤੋਲ ਵੀ ਹੈ। ਜਿਨ੍ਹਾਂ ਨੇ ਯੁੱਗ ਨੂੰ ਸਮੇਂ ਦੇ ਨਾਲ ਨਾਪਿਆ ਹੈ, ਉਹਨਾਂ ਦੀ ਗਣਤ ਦੇ ਅਨੁਸਾਰ ਅਜਿਹਾ ਕਿਹਾ ਜਾ ਸਕਦਾ ਹੈ ਕਿ ਹਰ ਢਾਈ ਹਜ਼ਾਰ ਸਾਲ ਦੇ ਬਾਅਦ ਯੁੱਗ ਬਦਲ ਜਾਂਦਾ ਹੈ। ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਸ੍ਰੀ ਰਾਮ ਹੋਏ ਸਨ। ਸ੍ਰੀ ਕ੍ਰਿਸ਼ਨ ਸਾਢੇ ਤਿੰਨ ਹਜ਼ਾਰ ਸਾਲ ਪਹਿਲਾਂ ਹੋਏ ਸਨ। ਅੱਜ ਅਸੀਂ ਉਹਨਾਂ ਦੀ ਜੈਨਤੀ ਮਨਾ ਰਹੇ ਹਾਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਢੇ ਪੰਜ ਸੌ ਸਾਲ ਪਹਿਲਾਂ ਹੋਏ ਸਨ।

ਜੀਵਨ ਦਾ ਲਕਸ਼ ਕੀ ਹੈ? ਜਦੋਂ ਜ਼ਿੰਦਗੀ ਦਾ ਲਕਸ਼ ਬਦਲ ਜਾਂਦਾ ਹੈ, ਬਹੁ ਗਿਣਤੀ ਵਿਚ ਤਾਂ ਯੁੱਗ ਬਦਲ ਜਾਂਦਾ ਹੈ। ਯੁੱਗ ਪਸ਼ੂਆਂ ਦੀ ਦੁਨੀਆਂ ਵਿਚ ਨਹੀਂ ਬਦਲਦਾ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਜਿਵੇਂ ਪਸ਼ੂ ਜੀਉਂਦੇ ਸਨ, ਅੱਜ ਵੀ ਉਵੇਂ ਹਨ। ਹਜ਼ਾਰਾਂ ਸਾਲ ਪਹਿਲਾਂ ਗਾਂ ਘਾਹ ਖਾਂਦੀ ਸੀ, ਅੱਜ ਵੀ ਖਾਂਦੀ ਹੈ। ਹਜ਼ਾਰਾਂ ਸਾਲ ਪਹਿਲਾਂ ਸ਼ੇਰ ਕੱਚਾ ਮਾਸ ਖਾਂਦਾ ਸੀ, ਅੱਜ ਵੀ ਉਹੀ ਹੈ। ਉਹਨਾਂ ਦੇ ਖਾਣ-ਪੀਣ, ਰਹਿਣ-ਸਹਿਣ ਵਿਚ ਕੋਈ ਪਰਿਵਰਤਨ ਨਹੀਂ। ਜਦੋਂ ਕੋਈ ਪਰਿਵਰਤਨ ਹੀ ਨਹੀਂ ਹੋਇਆ ਤਾਂ ਉਹਨਾਂ ਦੀ ਜ਼ਿੰਦਗੀ ਵਿਚ ਕੋਈ ਯੁੱਗ ਨਹੀਂ ਬਦਲਿਆ। ਪੰਛੀਆਂ ਦੀ ਜ਼ਿੰਦਗੀ ਵਿਚ ਕੋਈ ਯੁੱਗ ਨਹੀਂ ਬਦਲਦਾ। ਯੁੱਗ ਬਦਲਦੇ ਹਨ ਮਨੁੱਖ ਦੀ ਜ਼ਿੰਦਗੀ ਵਿਚ। ਮਨੁੱਖ ਦਾ ਰਹਿਣ-ਸਹਿਣ, ਖਾਣ-ਪੀਣ, ਵਿਵਹਾਰ ਸਭ ਕੁਝ ਬਦਲਦਾ ਹੈ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਜਿਸ ਢੰਗ ਨਾਲ ਮਨੁੱਖ ਜੀਉਂਦਾ ਸੀ, ਅੱਜ ਨਹੀਂ ਜੀਉਂਦਾ। ਸਤਿਜੁਗ ਵਿਚ ਅਧਿਕ ਮਨੁੱਖ ਪਹਾੜਾਂ ਵਿਚ ਰਹਿੰਦੇ ਸਨ, ਦਰੱਖ਼ਤਾਂ ਦੇ ਥੱਲੇ ਰਹਿੰਦੇ ਸਨ, ਛੋਟੀਆਂ ਛੋਟੀਆਂ ਝੌਂਪੜੀਆਂ ਬਣਾ ਕੇ ਰਹਿੰਦੇ ਸਨ। ਕੋਈ ਸਟੇਟ ਨਹੀਂ ਸੀ, ਕੋਈ ਦੇਸ਼ ਨਹੀਂ ਸੀ, ਕੋਈ ਸ਼ਹਿਰ ਨਹੀਂ ਸੀ। ਪਸ਼ੂ ਪਾਗ਼ਲ ਵੀ ਨਹੀਂ ਹੁੰਦੇ, ਪਾਗ਼ਲ ਤਾਂ ਇਨਸਾਨ ਹੁੰਦਾ ਹੈ। ਬੋਝ ਬੜਾ ਹੈ, ਰਾਜਨੀਤੀ ਹੈ, ਧਰਮ ਹੈ, ਸਮਾਜ ਹੈ, ਅਰਥ ਵਿਵਸਥਾ ਹੈ, ਬਹੁਤ ਸਾਰਾ ਬੋਝ ਹੈ ਦਿਮਾਗ਼ ਉੱਪਰ। ਉਹ ਪਸ਼ੂ ਜ਼ਰੂਰ ਪਾਗ਼ਲ ਹੋ ਜਾਂਦੇ ਹਨ ਜਿਨ੍ਹਾਂ ਨੂੰ ਇਨਸਾਨ ਦੇ ਨਾਲ ਰਹਿਣਾ ਪੈਂਦਾ ਹੈ। ਮਨੁੱਖ ਉਹਨਾਂ ਦੀ ਪ੍ਰਾਕਿਰਤਕ ਜ਼ਿੰਦਗੀ ਵਿਚ ਫ਼ਰਕ ਪਾ ਦਿੰਦਾ ਹੈ। ਜਿਵੇਂ ਉਹਨਾਂ ਦਾ ਖ਼ੁਦ ਦਾ ਜੀਵਨ ਬੱਝਾ ਹੋਇਆ ਹੈ, ਉਵੇਂ ਉਹ ਪਸ਼ੂਆਂ ਨੂੰ ਵੀ ਬੰਨ੍ਹ ਕੇ ਰੱਖ ਦਿੰਦੇ ਹਨ। ਇਹ ਫਿਰ ਪਾਗ਼ਲ ਹੋ ਜਾਂਦੇ ਹਨ।

ਮੈਂ ਅਰਜ਼ ਕਰਾਂ, ਯੁੱਗ ਬਦਲਦੇ ਹਨ ਮਨੁੱਖਾਂ ਦੀ ਜ਼ਿੰਦਗੀ ਵਿਚ। ਮਨੁੱਖ ਦਾ ਸਰੀਰ ਤੇ ਮਨ ਬਦਲਦਾ ਹੈ। ਗਰਭ ਕਾਲ ਵਿਚ ਬੱਚਾ ਗਰਭ ਵਿਚ ਹੈ, ਫਿਰ ਮਾਂ ਜੋ ਖਾਂਦੀ ਹੈ ਉਸਨੂੰ ਮਿਲ ਜਾਂਦਾ ਹੈ, ਨਾਭੀ ਤੋਂ ਮਿਲ ਜਾਂਦਾ ਹੈ। ਉਹ ਮਾਂ ਦੀ ਨਾਭੀ ਨਾਲ ਜੁੜਿਆ ਹੁੰਦਾ ਹੈ। ਮਾਂ ਸਾਹ ਲੈਂਦੀ ਹੈ, ਉਹ ਸਾਹ ਲੈਂਦਾ ਹੈ। ਮਾਂ ਦਾ ਆਹਾਰ ਹੀ ਬੱਚੇ ਦਾ ਆਹਾਰ ਹੈ। ਅੱਜ ਸਾਇੰਸ ਮੰਨਣ ਲੱਗ ਪਈ ਹੈ, ਸੈਂਕੜੇ ਸਾਲਾਂ ਤੋਂ ਧਰਮ ਮੰਨਦਾ ਸੀ ਕਿ ਮਾਂ ਦੇ ਵਿਚਾਰ ਹੀ ਬੱਚੇ ਦੇ ਵਿਚਾਰ ਹਨ। ਮਾਂ ਦੇ ਆਹਾਰ ਨਾਲ ਉਸਦਾ ਤਨ ਬਣਦਾ ਹੈ, ਮਾਂ ਦੇ ਵਿਚਾਰ ਨਾਲ

ਹੀ ਉਸਦਾ ਮਨ ਬਣਦਾ ਹੈ। ਇਸ ਲਈ ਪ੍ਰਾਚੀਨ ਕਾਲ ਵਿਚ ਕਿਹਾ ਜਾਂਦਾ ਸੀ ਕਿ ਜਦੋਂ ਬੱਚਾ ਗਰਭ ਵਿਚ ਹੋਵੇ ਤਾਂ ਮਾਂ ਨੂੰ ਜ਼ਿਆਦਾ ਭਜਨ ਕਰਨਾ ਚਾਹੀਦਾ ਹੈ। ਹੱਥ ਵਿਚ ਹਰ ਸਮੇਂ ਗੁਟਕਾ ਹੋਣਾ ਚਾਹੀਦਾ ਹੈ। ਗਿਆਨੀ ਦਾ ਜਨਮ, ਗੁਰਮੁਖ ਦਾ ਜਨਮ ਇਹ ਸਭ ਮਾਂ ਉੱਪਰ ਨਿਰਧਾਰਿਤ ਹੈ, ਪਿਤਾ 'ਤੇ ਨਹੀਂ।

ਪ੍ਰਹਿਲਾਦ ਦਾ ਪਿਤਾ ਤਾਂ ਰਾਕਸ਼ਸ ਸੀ, ਪਰ ਉਹ ਆਪ ਕਿੰਨਾ ਵੱਡਾ ਭਗਤ ਸੀ। ਇਹ ਸਭ ਕ੍ਰਿਪਾ ਮਾਂ ਦੀ ਹੈ। ਗੋਪੀ ਚੰਦ ਨੂੰ ਜੋਗੀ ਮਾਂ ਨੇ ਬਣਾਇਆ ਹੈ। ਬਾਬੇ ਫ਼ਰੀਦ ਨੂੰ ਫ਼ਕੀਰ ਮਾਂ ਨੇ ਬਣਾਇਆ। ਬਾਬਾ ਫ਼ਰੀਦ ਬੱਚਿਆਂ ਦੇ ਨਾਲ ਖੇਡ ਰਹੇ ਸਨ। ਪੁਰਾਣਾ ਜ਼ਮਾਨਾ, ਮਾਂ ਪਾਣੀ ਭਰ ਕੇ ਲਿਆ ਰਹੀ ਸੀ। ਰਸਤੇ ਵਿਚ ਦੇਖਦੀ ਹੈ ਫ਼ਰੀਦ ਜਿਹੜਾ ਸੱਤ ਸਲ ਦੀ ਉਮਰ ਦਾ ਸੀ, ਬੱਚਿਆਂ ਦੇ ਨਾਲ ਖੇਡ ਰਿਹਾ ਸੀ। ਮਾਂ ਨੇ ਕਿਹਾ ਫ਼ਰੀਦ, ਚਲੋ ਪੰਜ ਨਮਾਜ਼ ਨਹੀਂ, ਤੂੰ ਦੋ ਨਮਾਜ਼ ਹੀ ਪੜ੍ਹ ਲਿਆ ਕਰ। ਬਾਕੀ ਸਾਰਾ ਦਿਨ ਪਿਆ ਹੈ ਖੇਡਣ ਲਈ, ਖੇਡ ਲਿਆ ਕਰ। ਫ਼ਰੀਦ ਮਾਸੂਮ ਬੱਚਾ, ਮਾਂ ਨੂੰ ਕਹਿੰਦਾ ਹੈ ਮਾਂ, ਮੈਨੂੰ ਦੱਸੇਂਗੀ ਖ਼ੁਦਾ ਕੀ ਦੇਵੇਗਾ? ਬੱਚਾ ਲੈਣ ਦੀ ਭਾਸ਼ਾ ਜਾਣਦਾ ਹੈ, ਦੇਣ ਦੀ ਨਹੀਂ। ਜੇਕਰ ਕੋਈ ਬੁੱਢਾ ਤੇ ਜਵਾਨ ਵੀ ਲੈਣ ਦੀ ਭਾਸ਼ਾ ਜਾਣਦਾ ਹੈ ਸਿਰਫ਼, ਦੇਣ ਦੀ ਨਹੀਂ ਤਾਂ ਸਮਝ ਲੈਣਾ ਕਿ ਇਹ ਵੱਡਾ ਨਹੀਂ ਹੋਇਆ, ਅਜੇ ਬੱਚੇ ਦਾ ਬੱਚਾ ਹੀ ਹੈ। ਪ੍ਰਮਾਤਮਾ ਕੀ ਦੇਵੇਗਾ? ਮਾਂ ਨੇ ਕਿਹਾ ਪ੍ਰਮਾਤਮਾ ਖਜੂਰਾਂ ਦੇਵੇਗਾ, ਗੁੜ ਦੇਵੇਗਾ, ਲੱਡੂ ਦੇਵੇਗਾ, ਸ਼ਹਿਦ ਦੇਵੇਗਾ। ਸਾਰੀਆਂ ਮਿੱਠੀਆਂ ਚੀਜ਼ਾਂ ਸਨ। ਫ਼ਰੀਦ ਦੇ ਮੂੰਹ ਵਿਚ ਪਾਣੀ ਆ ਗਿਆ। ਚੰਗਾ ਮਾਂ ਤੂੰ ਮੈਨੂੰ ਨਮਾਜ਼ ਪੜ੍ਹਨੀ ਸਿਖਾ ਦੇ, ਮੈਂ ਪੜ੍ਹਾਂਗਾ ਜੇਕਰ ਉਹ ਖਜੂਰਾਂ ਦਿੰਦਾ ਹੈ। ਲਾਲਚ ਖਜੂਰਾਂ ਦਾ, ਗੁੜ ਦਾ। ਮਾਂ ਨੇ ਅੱਠ ਦੱਸ ਦਿਨ ਮਿਹਨਤ ਕਰਕੇ ਇਸਨੂੰ ਨਮਾਜ਼ ਸਿਖਾ ਦਿੱਤੀ। ਜਿਵੇਂ ਮੁਸੱਲਾ ਵਿਛਾ ਕੇ, ਅੱਖਾਂ ਬੰਦ ਕਰਕੇ ਨਮਾਜ਼ ਪੜ੍ਹਨੀ ਸ਼ੁਰੂ ਕਰਦਾ ਹੈ, ਮਾਂ ਮੁਸੱਲੇ ਦੇ ਥੱਲੇ ਕਦੀ ਖਜੂਰ ਰੱਖ ਦਿੰਦੀ ਹੈ, ਕਦੀ ਗੁੜ ਤੇ ਕਦੀ ਲੱਡੂ। ਨਮਾਜ਼ ਦੀ ਸਮਾਪਤੀ ਤੋਂ ਬਾਅਦ ਜਦੋਂ ਉਹ ਮੁਸੱਲਾ ਲਪੇਟਦਾ ਹੈ ਤਾਂ ਕਦੀ ਖਜੂਰ ਮਿਲ ਜਾਂਦੀ ਹੈ, ਕਦੀ ਗੁੜ ਮਿਲ ਜਾਂਦਾ ਹੈ ਤੇ ਮਾਂ ਨੂੰ ਕਹਿੰਦਾ ਹੈ ਕਿ ਇਹ ਤਾਂ ਨਕਦ ਸੌਦਾ ਹੈ। ਇੱਧਰ ਕਰੋ ਇੱਧਰ ਮਿਲ ਜਾਂਦਾ ਹੈ। ਪ੍ਰਮਾਤਮਾ ਉਧਾਰ ਨਹੀਂ ਰੱਖਦਾ।

ਜਿਹੜੇ ਸੰਤ ਲੋਕਾਂ ਨੂੰ ਕਹਿੰਦੇ ਹਨ ਕਿ ਅੱਜ ਨਾਮ ਜੱਪੋ, ਅਗਲੇ ਜਨਮ ਵਿਚ ਫਲ ਮਿਲੇਗਾ, ਇਹ ਲੋਕਾਂ ਨੂੰ ਨਾਸਤਿਕ ਬਣਾਉਂਦੇ ਹਨ। ਜੇਕਰ ਮੈਂ ਪਾਣੀ ਹੁਣ ਪੀਵਾਂ ਤਾਂ ਪਿਆਸ ਕੱਲ ਮਿੱਟੇਗੀ? ਅੱਜ ਹੀ ਮਿੱਟੇਗੀ ਪਰ ਮੈਂ ਨਾਮ ਅੱਜ ਜੱਪਾਂ ਅੱਧਾ ਘੰਟਾ ਤੇ ਫੱਲ ਮੈਨੂੰ ਮਿਲੇਗਾ ਅਗਲੇ ਜਨਮ ਵਿਚ, ਇਹ ਜਨਮ ਮੈਂ ਰੋਂਦੇ ਹੋਏ ਗੁਜ਼ਾਰ ਦੇਵਾਂ। ਨਾਮਦੇਵ ਤਾਂ ਸਾਫ਼ ਕਹਿੰਦੇ ਹਨ-

*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*

(ਅੰਗ ੧੨੯੨)

ਇਸ ਮੁਕਤੀ ਨੂੰ ਕੌਣ ਜਾਣਦਾ ਹੈ। ਅਜਿਹਾ ਕਿਉਂ ਕਿਹਾ ਗਿਆ ਹੈ? ਅਜਿਹਾ



ਉਹਨਾਂ ਲੋਕਾਂ ਨੂੰ ਦੇਖ ਕੇ ਕਿਹਾ ਗਿਆ ਹੈ ਜਿਹੜੇ ਭੋਜਨ ਬਣਾਉਂਦੇ ਤਾਂ ਹਨ ਪਰ ਖਾਂਦੇ ਨਹੀਂ। ਕੋਈ ਖਾਵੇ ਤੇ ਸਿਰਫ਼ ਖਾਏ ਹੀ ਨਹੀਂ, ਉਸਨੂੰ ਪਚਾਵੇ ਵੀ। ਰੋਟੀ ਕਮਾਉਣਾ ਤੇ ਰੋਟੀ ਪਕਾਉਣਾ ਮੁਸ਼ਕਿਲ ਹੈ ਪਰ ਖਾਣਾ ਤਾਂ ਆਸਾਨ ਹੈ। ਤੁਹਾਨੂੰ ਅੱਜ ਤੱਕ ਅਜਿਹਾ ਕੋਈ ਆਦਮੀ ਨਹੀਂ ਮਿਲਿਆ ਹੋਣਾ ਜਿਸਨੇ ਕਿਹਾ ਹੋਵੇ ਕਿ ਅੱਜ ਮੈਂ ਖਾਂਦਾ ਖਾਂਦਾ ਥੱਕ ਗਿਆ ਹਾਂ। ਖਾਣ ਨਾਲ ਤਾਂ ਭੁੱਖ ਮਿੱਟ ਜਾਂਦੀ ਹੈ, ਸੁਆਦ ਆ ਜਾਂਦਾ ਹੈ, ਤਾਜ਼ਗੀ ਮਿਲ ਜਾਂਦੀ ਹੈ, ਤਾਕਤ ਮਿਲ ਜਾਂਦੀ ਹੈ। ਜਿਹੜਾ ਭੋਜਨ ਸਾਡੇ ਮਨ ਦਾ ਹੈ, ਉਸਨੂੰ ਭਜਨ ਕਹਿੰਦੇ ਹਨ। ਬਾਹਰ ਦਾ ਜੋ ਭੋਜਨ ਹੈ, ਉਹ ਹੱਥ ਕਮਾਉਣਗੇ, ਹੱਥ ਪਕਾਉਣਗੇ ਤੇ ਮੂੰਹ ਖਾਏਗਾ। ਸਿਮਰਨ ਮਨ ਦੀ ਖ਼ੁਰਾਕ ਹੈ। ਇਹ ਹੱਥਾਂ ਨਾਲ ਸਿਮਰਨ ਨਹੀਂ ਕਮਾਇਆ ਜਾਂਦਾ ਤੇ ਹੱਥਾਂ ਨਾਲ ਸਿਮਰਨ ਨਹੀਂ ਬਣਾਇਆ ਜਾਂਦਾ। ਜਦੋਂ ਜ਼ਬਾਨ ਵਾਹਿਗੁਰੂ ਵਾਹਿਗੁਰੂ ਕਰਦੀ ਹੈ ਤਾਂ ਇਹ ਆਤਮਕ ਭੋਜਨ ਬਣਦਾ ਹੈ। ਇਹ ਬਣ ਗਿਆ, ਹੁਣ ਇਸ ਨੂੰ ਖਾਣਾ ਹੈ। ਵਾਹਿਗੁਰੂ ਦੀ ਧੁੰਨ ਮੂੰਹ ਦੇ ਰਾਹੀਂ ਅੰਦਰ ਨਹੀਂ ਜਾਏਗੀ। ਮੂੰਹ ਦੇ ਦੁਆਰ ਤੋਂ ਪ੍ਰਗਟ ਹੋ ਗਈ ਹੈ। ਜੇਕਰ ਭੋਜਨ ਦੀ ਬੁਰਕੀ ਮੈਂ ਮੂੰਹ ਦੀ ਥਾਂ ਕੰਨ ਵਿਚ ਪਾਵਾਂ ਤਾਂ ਲੋਕ ਕਹਿਣਗੇ ਪਾਗ਼ਲ ਹੈ। ਅਜਿਹਾ ਇਕ ਵਾਰੀ ਹੋਇਆ।

ਮਿਰਜ਼ਾ ਗ਼ਾਲਬ ਹੈਦਰਾਬਾਦ ਵਿਚ ਨਜ਼ਾਮ ਹੈਦਰਾਬਾਦ ਦੇ ਬੁਲਾਵੇ 'ਤੇ ਮੁਸ਼ਾਇਰੇ ਵਿਚ ਆਇਆ। ਇਸਦੀ ਸ਼ੇਰਵਾਨੀ ਪਾਟੀ ਹੋਈ ਸੀ ਤੇ ਜੁੱਤੀ ਵੀ ਟੁੱਟੀ ਹੋਈ ਸੀ। ਸਿਰ ਉੱਪਰ ਜਿਹੜੀ ਟੋਪੀ ਸੀ, ਉਹ ਵੀ ਕਈ ਥਾਵਾਂ ਤੋਂ ਪਾਟੀ ਹੋਈ ਸੀ। ਜਦੋਂ ਉਹ ਮਹਿਲ ਵਿਚ ਜਾਣ ਲੱਗਾ ਤਾਂ ਦੁਆਰਪਾਲ ਨੇ ਰੋਕ ਦਿੱਤਾ। ਹੁਣ ਗ਼ਾਲਬ ਕਹਿੰਦਾ ਹੈ ਕਿ ਮੈਂ ਮਿਰਜ਼ਾ ਗ਼ਾਲਬ ਹਾਂ, ਨਵਾਬ ਸਾਹਿਬ ਨੇ ਮੈਨੂੰ ਬੁਲਾਇਆ ਹੈ। ਦੁਆਰਪਾਲ ਕਹਿੰਦਾ ਹੈ, ਤੇਰੇ ਵਰਗੇ ਗ਼ਾਲਬ ਇਥੇ ਰੋਜ਼ ਆਉਂਦੇ ਹਨ, ਭੱਜ ਜਾ। ਤਿੰਨ ਦਿਨ ਦਾ ਮੁਸ਼ਾਇਰਾ ਸੀ। ਪਹਿਲੇ ਦਿਨ ਗ਼ਾਲਬ ਨਹੀਂ ਪਹੁੰਚਿਆ। ਜ਼ੌਕ ਜਦੋਂ ਮੁਸ਼ਾਇਰੇ ਤੋਂ ਵਾਪਿਸ ਆਇਆ ਤਾਂ ਉਸਨੇ ਗ਼ਾਲਬ ਨੂੰ ਆਪਣੀ ਥਾਂ 'ਤੇ ਦੇਖਿਆ। ਜ਼ੌਕ ਨੇ ਪੁੱਛਿਆ, ਤੂੰ ਮੁਸ਼ਾਇਰੇ ਵਿਚ ਕਿਉਂ ਨਹੀਂ ਆਇਆ? ਤਾਂ ਗ਼ਾਲਬ ਕਹਿਣ ਲੱਗਾ ਕੀ ਕਰਾਂ ਇਹਨਾਂ ਕੱਪੜਿਆਂ ਨੇ ਨਹੀਂ ਜਾਣ ਦਿੱਤਾ। ਲੋਕ ਮੈਨੂੰ ਥੋੜਾ ਦੇਖਦੇ ਹਨ, ਕੱਪੜਿਆਂ ਨੂੰ ਦੇਖਦੇ ਹਨ। ਜ਼ੌਕ ਨੇ ਕਿਹਾ ਬਿਨਾਂ ਗ਼ਜਲ ਸੁਣਾਏ ਮੈਂ ਤੈਨੂੰ ਵਾਪਿਸ ਨਹੀਂ ਜਾਣ ਦੇਵਾਂਗਾ। ਕੱਲ ਤੈਨੂੰ ਮੈਂ ਲੈ ਕੇ ਜਾਂਵਾਗਾ। ਇਕ ਨਵੀਂ ਸ਼ੇਰਵਾਨੀ ਮੇਰੇ ਕੋਲ ਪਈ ਹੈ, ਉਹ ਤੂੰ ਪਾ ਲੈ। ਇਕ ਜੁੱਤੀ ਵੀ ਮੈਂ ਹੋਰ ਲਿਆਇਆ ਹਾਂ, ਉਹ ਤੂੰ ਪਾ ਲੈ। ਨਾ ਚਾਹੁੰਦੇ ਹੋਏ ਵੀ ਗ਼ਾਲਬ ਨੇ ਉਸਦੀ ਨਵੀਂ ਸ਼ੇਰਵਾਨੀ ਪਾ ਲਈ, ਉਸਦੀ ਨਵੀਂ ਟੋਪੀ ਸਿਰ 'ਤੇ ਰੱਖ ਲਈ ਤੇ ਨਵੀਂ ਜੁੱਤੀ ਵੀ ਪਾ ਲਈ।

ਦੂਜੇ ਦਿਨ ਜਦੋਂ ਗ਼ਾਲਬ ਦੁਆਰ 'ਤੇ ਪਹੁੰਚਿਆ ਤਾਂ ਉਸੇ ਦੁਆਰਪਾਲ ਨੇ ਸਲਾਮ ਕੀਤਾ। ਲੋਕ ਕੱਪੜਿਆਂ ਨੂੰ ਸਲਾਮ ਕਰਦੇ ਹਨ, ਇਨਸਾਨਾਂ ਨੂੰ ਨਹੀਂ। ਉਸ ਦਿਨ ਉਸਨੇ ਐਸੀ ਗ਼ਜ਼ਲ ਸੁਣਾਈ ਕਿ ਨਜ਼ਾਮ ਹੈਦਰਾਬਾਦ ਰੋ ਪਿਆ ਸੀ। ਉਹ ਕਹਿੰਦਾ ਹੈ-

*ਗੋ ਜ਼ਰਾ ਸੀ ਬਾਤ ਪਰ ਬਰਸੋਂ ਕੇ ਯਾਰਾਨੇ ਗਏ।*
*ਪਰ ਇਤਨਾ ਤੋ ਹੂਆ ਕੁਝ ਲੋਕ ਪਹਿਚਾਨੇ ਗਏ।*
*ਯੂੰ ਤੋ ਵੋਹ ਥੇ ਮੇਰੀ ਰੋਜ਼ੇ ਜਾ ਸੇ ਭੀ ਕਰੀਬ।*
*ਪਰ ਆਂਸੂਉਂ ਕੀ ਧੁੰਦ ਮੇ ਲੇਕਿਨ ਨਾ ਪਹਿਚਾਨੇ ਗਏ।*
*ਮੈਂ ਇਸੇ ਸ਼ੋਹਰਤ ਕਹੂੰ ਯਾ ਅਪਨੀ ਰੁਸਵਾਈ ਕਹੂੰ।*
*ਮੁਝ ਸੇ ਪਹਿਲੇ ਉਸ ਗਲੀ ਮੇਂ ਮੇਰੇ ਅਫ਼ਸਾਨੇ ਗਏ।*
*ਵਹਿਸ਼ਤੇਂ ਕੁਛ ਇਸ ਕਦਰ ਅਪਨਾ ਮੁਕੱਦਰ ਹੋ ਗਈਂ।*
*ਹਮ ਜਹਾਂ ਪਹੁੰਚੇ ਹਮਾਰੇ ਸਾਥ ਵੀਰਾਨੇ ਗਏ।*
*ਅਬ ਤਲਕ ਯਾਦੋਂ ਕੀ ਖ਼ੁਸ਼ਬੂ ਜ਼ਹਿਨ ਮੇਂ ਮਹਿਫ਼ੂਜ਼ ਹੈ।*
*ਹਮ ਜਿਸ ਸੇ ਗੁਲਜ਼ਾਰੋਂ ਕੋ ਮਹਿਕਾਨੇ ਗਏ।*

ਆਖ਼ਰੀ ਦੋ ਪੰਗਤੀਆਂ ਬੜੀਆਂ ਗ਼ਜ਼ਬ ਦੀਆਂ ਹਨ-

*ਕਿਆ ਕਿਆਮਤ ਹੈ ਸ਼ਬੇ ਰਾਤ ਖੁਸ਼ਤਾ ਭੀ ਥੇ ਹਮ।*

ਕਹਿੰਦਾ ਸਾਰੀ ਰਾਤ ਅਸੀਂ ਸੇਵਾ ਕਰਦੇ ਰਹੇ, ਹਰ ਜ਼ਰੂਰਤ ਨੂੰ ਪੂਰਾ ਕਰਦੇ ਰਹੇ।

*ਔਰ ਸੁਬਹਾ ਜਬ ਆਈ ਤੋਂ ਮੁਜਰਮ ਹਮ ਹੀ ਗਰਦਾਨੇ ਗਏ।*

ਜਿਵੇਂ ਸਵੇਰ ਹੋਈ ਤਾਂ ਫਿਰ ਕਿਹਾ ਗਿਆ ਕਿ ਇਹ ਮੁਜਰਿਮ ਹੈ। ਕਿਸੇ ਦੇ ਜ਼ਿੰਦਗੀ ਵਿਚ ਸਵੇਰ ਹੋਵੇ, ਅਸੀਂ ਸਾਰੀ ਰਾਤ ਹਨੇਰੇ ਵਿਚ ਕੱਟੀ। ਗ਼ਾਲਬ ਇਹ ਕਹਿ ਰਿਹਾ ਹੈ ਕਿ ਜਦੋਂ ਦਿਨ ਹੋਇਆ, ਤਾਂ ਮੈਨੂੰ ਮੁਜਰਮ ਕਹਿ ਦਿੱਤਾ ਗਿਆ। ਪਰਉਪਕਾਰ ਦਾ ਇਹ ਸਿਲਾ ਮਿਲਿਆ। ਕਹਿੰਦੇ ਹਨ, ਨਜ਼ਾਮ ਹੈਦਰਾਬਾਦ ਰੋ ਪਿਆ। ਖਾਣ ਲਈ ਜਦੋਂ ਸਾਰੇ ਸ਼ਾਇਰ ਲੋਕ ਬੈਠੇ ਹਨ ਅਤੇ ਨਜ਼ਾਮ ਹੈਦਰਾਬਾਦ ਵੀ ਤਾਂ ਪਤਾ ਹੈ ਗ਼ਾਲਬ ਕੀ ਕਰਦਾ ਹੈ? ਇਕ ਬੁਰਕੀ ਤੋੜ ਕੇ ਸਬਜ਼ੀ ਨਾਲ ਲਾ ਕੇ ਫਿਰ ਆਪਣੀ ਸ਼ੇਰਵਾਨੀ ਨਾਲ ਲਗਾਉਂਦਾ ਹੈ। ਜ਼ੌਕ ਵੀ ਬੜਾ ਦੁੱਖੀ ਹੋਇਆ। ਨਵੀਂ ਸ਼ੇਰਵਾਨੀ ਹੈ ਇਹ ਖ਼ਰਾਬ ਕਰ ਰਿਹਾ ਹੈ। ਦੂਜਾ ਨਿਵਾਲਾ ਟੋਪੀ ਨਾਲ ਲਗਾਉਂਦਾ ਹੈ, ਪਜਾਮੇ ਨਾਲ ਲਗਾਉਂਦਾ ਹੈ। ਨਜ਼ਾਮ ਹੈਦਰਾਬਾਦ ਦੇਖ ਰਿਹਾ ਸੀ। ਮਨ ਵਿਚ ਸੋਚਦਾ ਹੈ ਸ਼ਾਇਰ ਲੋਕ ਜਜ਼ਬਾਤੀ ਤਾਂ ਹੁੰਦੇ ਹਨ ਪਰ ਇੰਨੇ ਜਜ਼ਬਾਤੀ। ਇਹ ਤਾਂ ਪਾਗ਼ਲ ਲੱਗਦਾ ਹੈ। ਨਜ਼ਾਮ ਬੋਲ ਪਿਆ—ਗ਼ਾਲਬ, ਇਹ ਕੀ ਕਰ ਰਹੇ ਹੋ, ਕੱਪੜਿਆਂ ਨੂੰ ਰੋਟੀ ਖਵਾ ਰਹੇ ਹੋ? ਪਤਾ ਹੈ ਗ਼ਾਲਬ ਨੇ ਕੀ ਕਿਹਾ? ਇਥੇ ਕੱਪੜੇ ਹੀ ਤਾਂ ਆਏ ਹਨ, ਗ਼ਾਲਬ ਤਾਂ ਆਇਆ ਹੀ ਨਹੀਂ। ਜੋ ਆਏ ਹਨ ਉਹ ਹੀ ਖਾਣਗੇ, ਮੈਂ ਥੋੜੀ ਖਾਵਾਂਗਾ। ਲੋਕ ਕੱਪੜਿਆਂ ਨੂੰ ਹੀ ਦੇਖਦੇ ਹਨ।

ਖ਼ੈਰ, ਫ਼ਰੀਦ ਬੱਚਾ ਕਹਿੰਦਾ ਹੈ ਕਿ ਪ੍ਰਮਾਤਮਾ, ਤੂੰ ਕਮਾਲ ਦਾ ਆਦਮੀ ਹੈਂ, ਨਕਦ ਸੌਦਾ। ਮੈਂ ਫਿਰ ਅਰਜ਼ ਕਰਾਂ, ਸੈਂਟ ਪ੍ਰਸੈਂਟ ਝੂਠ ਸਮਝ ਲੈਣਾ ਜੋ ਕਹੇ ਨਾਮ ਅੱਜ ਜ਼ੱਪੇ, ਫਲ



ਅਗਲੇ ਜਨਮ ਵਿਚ ਮਿਲੇਗਾ।

*ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

ਮਨ ਨੂੰ ਭਟਕਾਉਣ ਵਾਲੀਆਂ ਵਾਸ਼ਨਾਵਾਂ ਨੂੰ ਤੂੰ ਅੱਜ ਰੋਕ, ਅੱਜ ਹੀ ਖ਼ੁਦਾ ਦਾ ਮਿਲਾਪ ਲੈ, ਕੱਲ ਉੱਤੇ ਕਿਉਂ ਛੱਡਦਾ ਹੈਂ। ਤੈਨੂੰ ਅੱਜ ਤੱਕ ਨਹੀਂ ਮਿਲਿਆ ਤਾਂ ਕਸੂਰ ਤੇਰਾ ਹੈ, ਖ਼ੁਦਾ ਦਾ ਨਹੀਂ। ਕਬੀਰ ਕਹਿੰਦੇ ਹਨ ਕਿ ਆਪਣੇ ਮਨ ਨੂੰ ਰੋਕ ਲਵੋ, ਹੁਣੇ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਏਗੀ। ਨਕਦ ਸੌਦਾ ਹੈ। ਇਹਨਾਂ ਚੱਕਰਾਂ ਵਿਚ ਨਾ ਪੈਣਾ ਕਿ ਅਗਲੇ ਜਨਮ ਵਿਚ ਗੱਲ ਬਣੇਗੀ। ਜੇਕਰ ਅੱਜ ਕੀਤਾ ਹੋਇਆ ਸਿਮਰਨ, ਉਸਨੇ ਮੈਨੂੰ ਆਨੰਦ ਨਹੀਂ ਦਿੱਤਾ ਤਾਂ ਸਿਮਰਨ ਨੂੰ ਮੈਂ ਬਣਾਇਆ ਜ਼ਰੂਰ ਹੈ ਪਰ ਖਾਇਆ ਨਹੀਂ। ਵਾਹਿਗੁਰੂ ਵਾਹਿਗੁਰੂ ਜੱਪਾਂ, ਇਹ ਭੋਜਨ ਬਣ ਗਿਆ। ਸਿਮਰਨ ਮੂੰਹ ਦੁਆਰਾ ਬਣਾਇਆ ਜਾਂਦਾ ਹੈ ਤੇ ਕੰਨਾਂ ਦੁਆਰਾ ਖਾਇਆ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ-

*ਸ੍ਰਵਨ ਗੋਬਿੰਦ ਗੁਨੁ ਸੁਨਹੁ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਗਾਏ ਹੋਏ ਗੀਤ ਕੰਨ ਦੁਆਰਾ ਅੰਦਰ ਜਾਣਗੇ। ਸਾਰੀ ਜ਼ਿੰਦਗੀ ਰੋਟੀ ਬਣਾਉਂਦੇ ਹਨ, ਖਾਂਦੇ ਬਿਲਕੁਲ ਵੀ ਨਹੀਂ। ਬਸ ਭੁੱਖੇ ਦੇ ਭੁੱਖੇ ਰਹਿ ਜਾਂਦੇ ਹਨ। ਸਾਰੀ ਜ਼ਿੰਦਗੀ ਇਵੇਂ ਹੀ ਬਤੀਤ ਹੋ ਜਾਂਦੀ ਹੈ। ਖਾਣਾ ਕੀ ਹੈ? ਸੁਣਨਾ। ਬਣਾਉਣਾ ਕੀ ਹੈ? ਬੋਲਣਾ। ਖ਼ੈਰ, ਮੈਂ ਅਰਜ਼ ਕਰਾਂ। ਰੋਜ਼ ਰੋਜ਼ ਫ਼ਰੀਦ ਦਾ ਵਿਸ਼ਵਾਸ ਵੱਧਦਾ ਗਿਆ। ਹੇ ਖ਼ੁਦਾ ! ਤੂੰ ਬਹੁਤ ਚੰਗਾ ਹੈਂ। ਇਕ ਦਿਨ ਈਸ਼ਾ ਦੀ ਨਮਾਜ਼ ਦਾ ਸਮਾਂ ਹੋ ਗਿਆ, ਪਰ ਮਾਂ ਪਾਣੀ ਭਰਨ ਗਈ ਸੀ, ਉਹ ਘਰ ਵਿਚ ਨਹੀਂ ਸੀ। ਅੱਜ ਨਮਾਜ਼ ਪੜ੍ਹ ਰਿਹਾ ਹੈ, ਪਰ ਮੁਸੱਲੇ ਦੇ ਥੱਲੇ ਖਜੂਰਾਂ ਨਹੀਂ ਹਨ, ਗੁੜ ਨਹੀਂ ਹੈ। ਅੱਜ ਸਿਰਫ਼ ਖ਼ੁਦਾ ਦਾ ਨਾਮ ਹੈ, ਪਰ ਨਾਮ ਵਿਚ, ਨਮਾਜ਼ ਵਿਚ ਮਨ ਜੁੜ ਗਿਆ। ਇੰਨਾ ਰੱਸ ਆਇਆ ਉਸਨੂੰ ਕਿ ਬੈਰਾਗ ਨਾਲ ਭਰ ਗਿਆ ਤੇ ਜ਼ਾਰੋ ਜ਼ਾਰ ਰੋਂਦਾ ਰਿਹਾ। ਫਿਰ ਉਸਨੇ ਮੁਸੱਲੇ ਨੂੰ ਲਪੇਟਿਆ, ਖ਼ਿਆਲ ਹੀ ਨਹੀਂ ਆਇਆ ਕਿ ਥੱਲਿਉਂ ਗੁੜ ਉਠਾਉਣਾ ਹੈ, ਗੁੜ ਹੈ ਵੀ ਨਹੀਂ ਸੀ। ਮੁਸੱਲਾ ਸਾਂਭ ਕੇ ਬੈਠ ਗਿਆ ਤੇ ਕਹਿੰਦਾ ਹੈ ਮਾਂ ! ਤੂੰ ਝੂਠੀਆਂ ਖਜੂਰਾਂ ਦਾ ਲਾਲਚ ਦੇ ਕੇ ਮੈਨੂੰ ਸੱਚ ਦੀ ਖਜੂਰ ਨਾਲ ਜੋੜ ਦਿੱਤਾ ਹੈ, ਤੇਰਾ ਧੰਨਵਾਦ। ਤੂੰ ਮੈਨੂੰ ਸੱਚ ਦੇ ਲੱਡੂ ਖਵਾ ਦਿੱਤੇ, ਤੇਰਾ ਬਹੁਤ ਬਹੁਤ ਧੰਨਵਾਦ। ਅਜੇ ਅੰਦਰ ਹੀ ਅੰਦਰ ਮਾਂ ਦਾ ਧੰਨਵਾਦ ਕਰ ਰਿਹਾ ਹੈ ਕਿ ਇੰਨੇ ਨੂੰ ਮਾਂ ਆ ਗਈ। ਉਸਨੇ ਉਸਨੂੰ ਰੋਂਦਿਆਂ ਹੋਇਆਂ ਦੇਖਿਆ ਤੇ ਕਹਿਣ ਲੱਗੀ ਬੇਟਾ ! ਖ਼ੁਦਾ ਨੂੰ ਜਲਦੀ ਸੀ, ਉਹ ਮੈਨੂੰ ਰਸਤੇ ਵਿਚ ਗੁੜ ਦੇ ਗਿਆ ਹੈ। ਉਸਨੇ ਕਿਹਾ, ਮਾਂ ! ਅੱਗੇ ਤਾਂ ਖ਼ੁਦਾ ਤੈਨੂੰ ਦੇ ਕੇ ਜਾਂਦਾ ਸੀ ਪਰ ਅੱਜ ਖ਼ੁਦਾ ਮੈਨੂੰ ਖ਼ੁਦ ਦੇ ਕੇ ਗਿਆ ਹੈ।

☆☆☆

# ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ

ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਕੀ ਫਤਹਿ ਪ੍ਰਵਾਨ ਕਰੋ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਇਨਸਾਨ ਕੀ ਹੈ? ਕੁਝ ਵੀ ਪਤਾ ਨਹੀਂ ਚੱਲੇਗਾ। ਇਨਸਾਨ ਕੀ ਹੈ ਜਾਂ ਤਾਂ ਸਤਿਸੰਗ ਦੁਆਰਾ ਸਮਝਿਆ ਜਾ ਸਕਦਾ ਹੈ ਜਾਂ ਪ੍ਰਮਾਤਮਾ ਤਾਂ ਜਾਣਦਾ ਹੀ ਹੈ। ਕਿੰਨੇ ਵੀ ਅਸੀਂ ਪਾਠ ਪੂਜਾ ਕਰੀਏ, ਕਿੰਨਾ ਵੀ ਮੰਦਿਰ, ਮਸਜਿਦ, ਗੁਰਦੁਆਰੇ ਵਿਚ ਜਾਈਏ, ਪ੍ਰਮਾਤਮਾ ਦੇਖਦਾ ਹੈ ਕਿ ਸਾਡਾ ਲਕਸ਼ ਕੀ ਹੈ। ਜੇਕਰ ਜੀਵਨ ਦਾ ਲਕਸ਼ ਕੋਈ ਬਹੁਤ ਵੱਡਾ ਕਾਰੋਬਾਰ ਹੈ, ਉਹ ਕਰਨਾ ਹੈ ਤਾਂ ਅਸੀਂ ਮੰਦਿਰ ਵਿਚ ਵੀ ਜਾ ਰਹੇ ਹਾਂ, ਗੁਰਦੁਆਰੇ ਵਿਚ ਵੀ ਜਾ ਰਹੇ ਹਾਂ, ਉਹ ਵੀ ਵਪਾਰ ਹੀ ਹੈ, ਹੋਰ ਕੁਝ ਨਹੀਂ। ਕਿਉਂਕਿ ਲਕਸ਼ ਦੀ ਪੂਰਤੀ ਕਿਹੜੀ ਹੈ, ਅਸੀਂ ਸੰਸਾਰ ਲਈ ਯਤਨ ਕਰਾਂਗੇ, ਪਰਿਵਾਰ ਦਾ ਸਾਥ ਜੁਟਾਵਾਂਗੇ ਅਤੇ ਗੁਰੂ ਨੂੰ ਵੀ ਕਹਾਂਗੇ ਕਿ ਤੂੰ ਸਾਡੇ ਲਕਸ਼ ਦੀ ਪੂਰਤੀ ਕਰ, ਸਾਡੇ ਨਾਲ ਚੱਲ। ਅਸੀਂ ਉਸਦਾ ਉਪਯੋਗ ਵੀ ਸਾਧਨਾ ਦੀ ਤਰ੍ਹਾਂ ਕਰਾਂਗੇ। ਜਿਵੇਂ ਲਕਸ਼ ਹੈ ਪਹਿਲਾਂ ਪਹੁੰਚਣਾ ਹੈ ਤਾਂ ਟ੍ਰੇਨ ਇਕ ਸਾਧਨ ਹੈ, ਪਲੇਨ ਇਕ ਸਾਧਨ ਹੈ, ਬੱਸ, ਕਾਰ ਇਕ ਸਾਧਨ ਹੈ। ਜੇਕਰ ਲਕਸ਼ ਹੈ ਬਹੁਤ ਵੱਡਾ ਕਾਰੋਬਾਰ, ਨਿਰੰਕਾਰ ਸਾਧਨ ਹੈ, ਉਸਦਾ ਉਪਯੋਗ ਕਰਨਾ ਹੈ। ਜੇਕਰ ਲਕਸ਼ ਪ੍ਰਮਾਤਮਾ ਹੈ, ਧਨ ਤਾਂ ਇਕ ਸਾਧਨਾ ਹੈ, ਪਰਿਵਾਰ ਇਕ ਸਾਧਨਾ ਹੈ। ਜੇਕਰ ਲਕਸ਼ ਪ੍ਰਮਾਤਮਾ ਨਹੀਂ ਹੈ, ਉਦੋਂ ਤੱਕ ਅਸੀਂ ਧਾਰਮਿਕ ਨਹੀਂ। ਭਾਵੇਂ ਰੋਜ਼ ਗੁਰਦੁਆਰੇ ਜਾਂਦੇ ਹਾਂ, ਭਾਵੇਂ ਸਾਰਾ ਦਿਨ ਬਾਣੀ ਪੜ੍ਹਦੇ ਹਾਂ, ਅਸੀਂ ਧਾਰਮਿਕ ਨਹੀਂ। ਸਿਰਫ਼ ਧਾਰਮਿਕ ਦਿਖਾਈ ਦਿੰਦੇ ਹਾਂ।

ਬਹੁਤ ਸਾਰੇ ਲੋਕ ਧਾਰਮਿਕ ਦਿਖਾਈ ਦਿੰਦੇ ਹਨ, ਪਰ ਕਾਰੋਬਾਰੀ ਹਨ, ਸੰਸਾਰੀ ਹਨ। ਇਸ ਲਈ ਦੇਖਣ ਵਿਚ ਆਇਆ ਹੈ ਕਿ 50-50 ਸਾਲ ਤੋਂ ਸਤਿਸੰਗ ਵਿਚ ਆ ਰਹੇ ਹਨ, ਬੁੱਢੇ ਹੋ ਗਏ ਹਨ ਪਰ ਜ਼ਿੰਦਗੀ ਵਿਚ ਅਜੇ ਵੀ ਧਰਮ ਦਾ ਪੌਦਾ ਪੈਦਾ ਨਹੀਂ ਹੋਇਆ। ਜੇ ਪੌਦਾ ਹੀ ਨਹੀਂ ਲੱਗਾ, ਫਿਰ ਫਲ ਕਿੱਥੇ। ਇਨਸਾਨ ਦੀ ਸਮਝ ਉੱਨੀ ਹੀ ਉੱਚੀ ਹੁੰਦੀ ਹੈ ਜਿੰਨਾ ਉਸਦਾ ਸੁਣਨਾ ਗਹਿਰਾ ਹੁੰਦਾ ਹੈ। ਗੁਰਬਾਣੀ ਨੂੰ ਉਹ ਜਿੰਨੀ ਗਹਿਰਾਈ ਨਾਲ ਸੁਣੇਗਾ, ਉਸਦੀ ਸਮਝ ਉੱਨੀ ਉੱਚੀ ਹੋ ਜਾਏਗੀ। ਉਪਰੋਂ ਉਪਰੋਂ ਸੁਣ ਰਿਹਾ ਹੈ, ਫਿਰ ਸਮਝ



ਵੀ ਉੱਪਰ ਉੱਪਰ ਹੀ ਹੈ। ਜਿਵੇਂ ਬਦਾਮ ਹੈ, ਸੰਤਰਾ ਹੈ, ਕੇਲਾ ਹੈ, ਉੱਪਰ ਉੱਪਰ ਤਾਂ ਛਿਲਕੇ ਹਨ, ਉਹ ਤਾਂ ਸੁੱਟਣੇ ਪੈਂਦੇ ਹਨ। ਉੱਪਰੋਂ ਉੱਪਰੋਂ ਜਿਨ੍ਹਾਂ ਲੋਕਾਂ ਨੇ ਧਰਮ ਇਕੱਠਾ ਕੀਤਾ ਹੈ ਉਹ ਤਾਂ ਛਿਲਕੇ ਹੀ ਹਨ, ਹੋਰ ਕੁਝ ਨਹੀਂ ਹਨ, ਸੁੱਟਣੇ ਪੈਂਦੇ ਹਨ। ਧਰਮ ਦੀ ਉੱਚੀ ਸਮਝ ਉਸਨੂੰ ਪ੍ਰਾਪਤ ਹੁੰਦੀ ਹੈ, ਜਿਸਦਾ ਸੁਣਨਾ ਗਹਿਰਾ ਹੋਵੇ।

ਇਨਸਾਨ ਨੂੰ ਨਾਪਣ ਦਾ ਦੂਜਾ ਇਕ ਹੋਰ ਢੰਗ ਵੀ ਹੈ, ਇਸ ਦਾ ਪ੍ਰਸ਼ਨ ਕੀ ਹੈ? ਇਹ ਪ੍ਰਸ਼ਨ ਉਪਰੋਂ ਉਪਰੋਂ ਪੁੱਛ ਰਿਹਾ ਹੈ ਜਾਂ ਗਹਿਰਾਈ ਨਾਲ? ਜਿਵੇਂ ਬੱਚੇ ਸਿਰਫ਼ ਪੁੱਛਣ ਲਈ ਪੁੱਛਦੇ ਹਨ, ਜਾਨਣ ਲਈ ਨਹੀਂ। ਉਹ ਆਪਣੇ ਪਿਤਾ ਕੋਲੋਂ ਪੁੱਛਦੇ ਹਨ, ਪਿਤਾ ਜੀ! ਇਹ ਜੋ ਮੀਂਹ ਪੈ ਰਿਹਾ ਹੈ, ਇਹ ਕਿਉਂ ਪੈ ਰਿਹਾ ਹੈ? ਅਜੇ ਪਿਤਾ ਨੇ ਉੱਤਰ ਦੇਣਾ ਹੈ, ਉਹ ਬੱਚਾ ਦੂਜਾ ਸਵਾਲ ਕਰ ਦਿੰਦਾ ਹੈ। ਇਸਦਾ ਮਤਲਬ ਇਹ ਪੁੱਛਣ ਲਈ ਪੁੱਛਦਾ ਹੈ, ਜਵਾਬ ਲਈ ਨਹੀਂ। ਮੈਨੂੰ ਕਈ ਲੋਕ ਪੁੱਛਦੇ ਹਨ ਕਿ ਸਾਡਾ ਮਨ ਕਿਵੇਂ ਟਿਕੇ? ਅਸੀਂ ਕਿਵੇਂ ਸਿਮਰਨ ਕਰੀਏ? ਅਜੇ ਮੈਂ ਉੱਤਰ ਦੇਣ ਹੀ ਲੱਗਦਾ ਹਾਂ ਕਿ ਉਹ ਦੂਜਾ ਸਵਾਲ ਕਰਨ ਲੱਗ ਪੈਂਦੇ ਹਨ ਕਿ ਇਸ ਤੋਂ ਪਹਿਲਾਂ ਤੁਸੀਂ ਕਿੱਥੇ ਕਥਾ ਕਰ ਰਹੇ ਸੀ? ਇਸਦਾ ਜਵਾਬ ਦੇਣ ਲੱਗਦਾ ਹਾਂ ਤਾਂ ਉਹ ਤੀਸਰਾ ਸਵਾਲ ਕਰ ਦੇਣਗੇ। ਉੱਤਰ ਨਹੀਂ ਸੁਣਨਗੇ। ਕਾਰਨ? ਇਹ ਪ੍ਰਸ਼ਨ ਪੁੱਛਣਾ ਵੀ ਇਕ ਮਨੋਰੰਜਨ ਹੈ। ਕਾਰੋਬਾਰ ਕਰਦੇ ਹੋਏ ਜਿੰਨਾ ਮਗਨ ਹੋ ਕੇ ਕਰਦਾ ਹੈ, ਉਸ ਤੋਂ ਅੱਧਾ ਧਿਆਨ ਵੀ ਸਤਿਸੰਗ ਵਿਚ ਨਹੀਂ ਹੁੰਦਾ। ਤੁਸੀਂ ਦੇਖਿਆ ਹੋਵੇਗਾ, ਦੁਕਾਨ 'ਤੇ ਗਾਹਕ ਬਹੁਤ ਹੋਣ ਤਾਂ ਮਨੁੱਖ ਨੂੰ ਨੀਂਦ ਆਏਗੀ? ਨਹੀਂ ਆਉਂਦੀ। ਹੁਣ ਘੰਟਾ ਅੱਧਾ ਘੰਟਾ ਸਤਿਸੰਗ ਵਿਚ ਬੈਠਣਾ ਪੈ ਜਾਏ ਤਾਂ ਊਂਗਣ ਲੱਗ ਪੈਣਗੇ। ਕਾਰਨ? ਇਥੇ ਅਜਿਹਾ ਮਹਿਸੂਸ ਹੁੰਦਾ ਹੈ ਕਿ ਟਾਈਮ ਖ਼ਰਾਬ ਹੋ ਰਿਹਾ ਹੈ। ਹੁਣ ਕੌਣ ਦੱਸੇ-

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*

(ਅੰਗ ੩੭੮)

ਇਹੀ ਕੰਮ ਤੇਰੇ ਕੰਮ ਦਾ ਹੈ, ਬਾਕੀ ਤਾਂ ਸਭ ਫ਼ਜ਼ੂਲ ਦੇ ਕੰਮ ਹਨ, ਇਥੇ ਹੀ ਰਹਿ ਜਾਣਗੇ। ਇਸ ਵਿਚ ਧਿਆਨ ਦੀ ਇਕਾਗਰਤਾ ਚਾਹੀਦੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥*

(ਅੰਗ ੨੯੫)

Vol-2

ਹੁਣ ਕਿੰਨੀ ਸਾਵਧਾਨੀ, ਇਹ ਭਗਤ ਰਵਿਦਾਸ ਜੀ ਦੱਸਦੇ ਹਨ-

***ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥*** (ਅੰਗ ੪੮੬)

ਸ਼ਹਿਦ ਦੀ ਮੱਖੀ ਫੁੱਲ ਉੱਤੇ ਬੈਠ ਗਈ ਹੈ, ਉਸ ਵਿਚੋਂ ਰੱਸ ਕੱਢ ਰਹੀ ਹੈ। ਕਿੰਨੀਆਂ ਮੱਖੀਆਂ ਆਈਆਂ, ਕਿੰਨੀਆਂ ਚਲੀਆਂ ਗਈਆਂ, ਉਸਨੂੰ ਕੋਈ ਪਤਾ ਨਹੀਂ। ਰਵਿਦਾਸ ਕਹਿੰਦੇ ਹਨ ਅਜਿਹੇ ਸਤਿਸੰਗ ਵਿਚ ਬੈਠੋ। ਵਾਹਿਗੁਰੂ ਵਾਹਿਗੁਰੂ ਜਦੋਂ ਕਰੋ, ਇਸ ਤਰ੍ਹਾਂ ਕਰੋ ਜਿਵੇਂ ਫੁੱਲ ਉੱਤੇ ਸ਼ਹਿਦ ਦੀ ਮੱਖੀ ਬੈਠ ਜਾਂਦੀ ਹੈ।

ਟੁੱਟੇ ਹੋਏ ਲੋਕ, ਉਖੜੇ ਹੋਏ ਲੋਕ ਤੁਹਾਨੂੰ ਸਤਿਸੰਗ ਵਿਚ ਮਿਲਣਗੇ। ਮਨੁੱਖ ਨੇ ਅੱਜ ਤੱਕ ਪ੍ਰਮਾਤਮਾ ਨੂੰ ਆਪਣਾ ਨਹੀਂ ਸਮਝਿਆ। ਨੌਕਰ ਕੋਲੋਂ ਅਸੀਂ ਕੰਮ ਲੈ ਲੈਂਦੇ ਹਾਂ। ਨੌਕਰ ਨਾਲ ਕੋਈ ਭਾਈਚਾਰਾ ਥੋੜੀ ਹੈ। ਫ਼ੈਕਟਰੀ ਵਿਚ ਵਰਕਰ ਕੰਮ ਕਰ ਰਹੇ ਹੁੰਦੇ ਹਨ, ਉਹਨਾਂ ਨਾਲ ਪ੍ਰੇਮ ਥੋੜ੍ਹਾ ਹੈ, ਉਹਨਾਂ ਕੋਲੋਂ ਅਸੀਂ ਕੰਮ ਲੈਂਦੇ ਹਾਂ। ਲੋਕ ਪ੍ਰਮਾਤਮਾ ਕੋਲੋਂ ਕੰਮ ਲੈਣਾ ਚਾਹੁੰਦੇ ਹਨ। ਤੂੰ ਸਾਡਾ ਇਹ ਕੰਮ ਕਰ, ਇਹ ਕੰਮ ਕਰ। ਉਹ ਸਾਡੇ ਕੰਮ ਕਰਨ ਲਈ ਹੈ, ਹੋਰ ਕੁਝ ਵੀ ਨਹੀਂ। ਪਿਆਰ ਆਪਣਿਆਂ ਨਾਲ ਹੁੰਦਾ ਹੈ ਅਤੇ ਜਿਸ ਨਾਲ ਪਿਆਰ ਹੋਵੇ ਉਹ ਬਾਰ ਬਾਰ ਯਾਦ ਆਉਂਦਾ ਹੈ।

*ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ॥*

(ਅੰਗ ੧੨੧੫)

ਕਿਤੇ ਵੀ ਜਾਈਏ, ਆਪਣਾ ਯਾਦ ਆਉਂਦਾ ਹੈ। ਆਪਣਾ ਪੁੱਤਰ ਯਾਦ ਆਉਂਦਾ ਹੈ, ਗੁਆਂਢੀਆਂ ਦਾ ਨਹੀਂ। ਆਪਣੀ ਮਾਂ ਯਾਦ ਆਉਂਦੀ ਹੈ, ਬੇਗਾਨੀ ਨਹੀਂ। ਜ਼ਬਾਨ ਤੋਂ ਰਾਮ ਰਾਮ ਜੱਪਣ ਨਾਲ ਕੁਝ ਵੀ ਨਹੀਂ ਹੁੰਦਾ। ਅੰਦਰ ਯਾਦ ਚੱਲਦੀ ਹੈ ਕਿ ਨਹੀਂ? ਯਾਦ ਹਿਰਦੇ ਨੂੰ ਅੰਦੋਲਿਤ ਕਰ ਦਿੰਦੀ ਹੈ। ਜਿਸਦੇ ਨਾਲ ਬਹੁਤ ਪਿਆਰ ਹੋਵੇ, ਉਸਦੀ ਯਾਦ ਹਿਰਦੇ ਨੂੰ ਅੰਦੋਲਿਤ ਕਰ ਦਿੰਦੀ ਹੈ। ਮਨੁੱਖ ਦਾ ਚਿਹਰਾ ਦੇਖਕੇ ਹੀ ਕਿਹਾ ਜਾ ਸਕਦਾ ਹੈ ਕਿ ਇਹ ਪਿਆਰ ਵੱਸ ਹੋ ਕੇ ਕਿਸੇ ਨੂੰ ਯਾਦ ਕਰ ਰਿਹਾ ਹੈ। ਪਰ ਪ੍ਰਮਾਤਮਾ ਦੀ ਸਿਮਰਤੀ ਨਹੀਂ ਚੱਲਦੀ। ਕਿਉਂ ਨਹੀਂ ਚੱਲਦੀ? ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਮਾਇਆ ਮੋਹਿ ਸਗਲ ਜਗੁ ਛਾਇਆ॥*
*ਕਾਮਣਿ ਦੇਖਿ ਕਾਮਿ ਲੋਭਾਇਆ॥*
*ਸੁਤ ਕੰਚਨ ਸਿਉ ਹੇਤੁ ਵਧਾਇਆ॥*
*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥*

(ਅੰਗ ੧੩੪੨)

ਪ੍ਰਮਾਤਮਾ ਬੇਗਾਨਾ ਹੈ, ਪਰ ਪੁੱਤਰ, ਧਨ-ਸੰਮਪਦਾ, ਪਤਨੀ, ਮਾਂ, ਘਰ ਆਪਣਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਮਨੁੱਖ ਪ੍ਰਮਾਤਮਾ ਕੋਲੋਂ ਮੰਗਦਾ ਹੈ, ਪਰ ਪ੍ਰਮਾਤਮਾ ਨੂੰ ਨਹੀਂ ਮੰਗਦਾ।

*ਆਖਹਿ ਮੰਗਹਿ ਦੇਹਿ ਦੇਹਿ*



ਅਰਦਾਸ ਕਰਦੇ ਹਨ। ਕੀ ਅਰਦਾਸ ਕਰਦੇ ਹਨ? ਇਹ ਦੇ, ਉਹ ਦੇ, ਉਹ ਦੇ।

*ਦਾਤਿ ਕਰੇ ਦਾਤਾਰੁ॥*

(ਜਪੁਜੀ ਸਾਹਿਬ)

ਉਹ ਝੋਲੀ ਦੇਖਕੇ ਦੇ ਦਿੰਦਾ ਹੈ। ਅੱਜ ਤੱਕ ਜੋ ਵੀ ਸਾਡੇ ਕੋਲ ਹੈ, ਉਹ ਅਸੀਂ ਚਾਹਿਆ ਸੀ ਇਸ ਲਈ ਹੈ। ਚਾਹਤ ਪੂਰੀ ਹੋਈ ਹੈ। ਜੇ ਪ੍ਰਮਾਤਮਾ ਕਹੇ ਮੈਂ ਵੀ ਆ ਜਾਵਾਂ? ਨਹੀਂ ਨਹੀਂ, ਤੇਰੀ ਨਹੀਂ ਲੋੜ। ਕਬੀਰ ਕਹਿੰਦੇ ਹਨ-

*ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥*

(ਅੰਗ ੩੨)

ਕਬੀਰ ਨੂੰ ਦੇਖਕੇ ਸਾਡੀ ਬੜੀ ਆਸ਼ਾ ਵੱਧਦੀ ਹੈ। ਇਕ ਨਿਰਧਨ ਮਨੁੱਖ ਵੀ ਪੂਰਨ ਬ੍ਰਹਮ ਗਿਆਨੀ ਹੋ ਸਕਦਾ ਹੈ। ਇਕ ਅਨਪੜ੍ਹ ਨੂੰ ਵੀ ਪ੍ਰਮਾਤਮਾ ਮਿਲ ਸਕਦਾ ਹੈ। ਜੇਕਰ ਕਬੀਰ ਦੇ ਘਰ ਵਿਚ ਪ੍ਰਮਾਤਮਾ ਆ ਸਕਦੇ ਹਨ ਤਾਂ ਸਾਡੇ ਘਰ ਵਿਚ ਕਿਉਂ ਨਹੀਂ ਆ ਸਕਦੇ? ਕਬੀਰ ਤੋਂ ਸਾਦਾ ਇਨਸਾਨ ਲੱਭਣਾ ਬੜਾ ਮੁਸ਼ਕਿਲ ਹੈ ਪਰ ਪ੍ਰਮਾਤਮਾ ਉਸਦੇ ਘਰ ਹੈ। ਇਸ ਤੋਂ ਇਕ ਗੱਲ ਸਮਝ ਵਿਚ ਆ ਗਈ ਕਿ ਪੜ੍ਹਾਈ-ਲਿਖਾਈ ਦੀ ਗੱਲ ਨਹੀਂ ਹੈ, ਧਨ ਦੀ ਵੀ ਗੱਲ ਨਹੀਂ ਹੈ। ਗੱਲ ਹੈ ਪਿਆਰ ਦੀ।

*ਸਹਜ ਸੁਭਾਇ ਮੇਰਾ ਮਨੁ ਮਾਨਿਆ॥*

(ਅੰਗ ੩੨੭)

ਹੁਣ ਕਬੀਰ ਅੱਗੇ ਚੱਲਕੇ ਕਹਿੰਦੇ ਹਨ-

*ਬਿਸਰਤ ਨਾਹਿ ਮਨ ਤੇ ਹਰੀ॥*

(ਅੰਗ ੧੧੨੦)

ਮੈਂ ਭੁਲਾਉਣਾ ਵੀ ਚਾਹਾਂ ਪਰ ਭੁੱਲਦਾ ਨਹੀਂ। ਅਸੀਂ ਯਾਦ ਵੀ ਕਰਨਾ ਚਾਹੀਏ ਤਾਂ ਯਾਦ ਨਹੀਂ ਆਉਂਦਾ। ਕਬੀਰ ਕਹਿੰਦੇ ਹਨ ਕਿ ਮੈਂ ਭੁਲਾਉਣਾ ਵੀ ਚਾਹਾਂ ਪਰ ਭੁੱਲਦਾ ਨਹੀਂ। ਕਿਉਂ? ਹਰ ਥਾਂ ਉਹੀ ਯਾਦ ਆਉਂਦਾ ਹੈ। ਇਹ ਆਪਣਾ ਮਹਿਸੂਸ ਹੋਵੇ ਤਾਂ ਹੀ ਸਿਮਰਤੀ ਚਲੇਗੀ। ਰਾਮ ਰਾਮ ਕਹਿਣ ਨਾਲ, ਵਾਹਿਗੁਰੂ ਵਾਹਿਗੁਰੂ ਕਹਿਣ ਨਾਲ ਗੱਲ ਨਹੀਂ ਬਣਦੀ। ਪਹਿਲਾਂ ਇਹ ਸਮਝ ਹੋਣੀ ਚਾਹੀਦੀ ਹੈ ਕਿ ਵਾਹਿਗੁਰੂ ਆਪਣਾ ਹੈ। ਜਿੰਨਾ ਉਹ ਆਪਣਾ ਹੈ ਇੰਨਾ ਪੁੱਤਰ ਵੀ ਆਪਣਾ ਨਹੀਂ, ਮਾਂ ਵੀ ਆਪਣੀ ਨਹੀਂ, ਪਿਤਾ, ਪਤਨੀ, ਪਤੀ ਵੀ ਆਪਣਾ ਨਹੀਂ। ਉਹ ਹਮੇਸ਼ਾ ਅੰਗ-ਸੰਗ ਹੈ। ਜਿਨ੍ਹਾਂ ਨਾਲ ਸਾਡਾ ਪਿਆਰ ਹੈ, ਕੀ ਉਹ ਸਦਾ ਸਾਡੇ ਨਾਲ ਰਹਿਣਗੇ? ਇਕ ਇਕ ਕਰਕੇ ਸਾਥ ਛੱਡ ਦੇਣਗੇ। ਫਿਰ ਕੀ ਹਰ ਥਾਂ ਇਹ ਸਾਡੀ ਸਹਾਇਤਾ ਕਰ ਸਕਦੇ ਹਨ? ਹਰ ਜਗ੍ਹਾ ਪ੍ਰਮਾਤਮਾ ਮਦਦਗਾਰ ਹੈ।

*ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥*

(ਅੰਗ ੭੩੩)

ਕਿਤੇ ਵੀ ਇਸਦੀ ਆਰਾਧਨਾ ਕਰੀਏ, ਜੰਗਲ ਵਿਚ, ਉਜਾੜ ਵਿਚ, ਬਾਜ਼ਾਰ ਵਿਚ, ਘਰ ਵਿਚ, ਮੰਦਿਰ ਵਿਚ, ਮਸਜਿਦ ਵਿਚ ਕਿਤੇ ਵੀ ਇਸਨੂੰ ਬੁਲਾਈਏ, ਇਹ ਮਦਦਗਾਰ ਮੌਜੂਦ ਹੈ। ਜੋ ਵਿਆਪਕ ਹੈ, ਹਮੇਸ਼ਾ ਨਾਲ ਹੈ, ਉਹ ਬੇਗਾਨਾ ਹੈ। ਮਾਲਾ ਫੇਰ ਰਹੇ ਹਾਂ, ਅੰਦਰ ਪਿਆਰ ਨਹੀਂ ਕੀ ਖ਼ਾਕ ਸਿਮਰਤੀ ਚੱਲੇਗੀ। ਇਹ ਜੋ ਬੇਗਾਨਾ ਹੈ ਪ੍ਰਮਾਤਮਾ ਇਸਨੂੰ ਆਪਣਾ ਕਿਵੇਂ ਬਣਾਈਏ? ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੱਸਦੇ ਹਨ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*

ਕਿਵੇਂ ਕਰੀਏ?

*ਸ੍ਰਵਨ ਗੋਬਿੰਦ ਗੁਨੁ ਸੁਨਹੁ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਰੋਜ਼ ਰੋਜ਼ ਉਸਦੇ ਗੁਣਾਂ ਨੂੰ ਸੁਣੋ ਸਤਿਸੰਗ ਵਿਚ। ਉਹ ਦਿਆਲੂ ਹੈ, ਸਰਵ-ਵਿਆਪਕ ਹੈ, ਨਿਰਵੈਰ ਹੈ, ਨਿਰਭੈ ਹੈ, ਸਮਦ੍ਰਿਸ਼ਟ ਹੈ, ਪ੍ਰੇਮ ਦਾ ਸਾਗਰ ਹੈ। ਕਿੰਨਾ ਕ੍ਰਿਪਾਲੂ ਹੈ? ਕਿੰਨਾ ਦਿਆਲੂ ਹੈ? ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਸਾਡੇ ਦੁੱਖਾਂ ਨੂੰ, ਗੁਨਾਹਾਂ ਨੂੰ, ਗ਼ਲਤੀਆਂ ਨੂੰ ਦੇਖਦਾ ਹੈ ਤੇ ਛੁਪਾ ਦਿੰਦਾ ਹੈ। ਜਿਨ੍ਹਾਂ ਜਿਨ੍ਹਾਂ ਗੁਨਾਹਾਂ 'ਤੇ ਅਸੀਂ ਪਰਦਾ ਨਹੀਂ ਪਾ ਸਕਦੇ, ਪ੍ਰਮਾਤਮਾ ਪਾ ਦਿੰਦਾ ਹੈ।

*ਸਤਿਗੁਰਿ ਢਾਕ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਇਸੇ ਆਧਾਰ 'ਤੇ ਈਰਾਨ ਦੇ ਇਕ ਮਹਾਨ ਸੂਫ਼ੀ ਸੰਤ ਨੇ ਬੜੀ ਵੱਡੀ ਗੱਲ ਕਹੀ। ਕਹਿੰਦਾ ਹੈ ਕਿ ਹੇ ਮੇਰੇ ਖ਼ੁਦਾ ! ਜੇਕਰ ਤੂੰ ਮੈਨੂੰ 100 ਸਾਲ ਤੱਕ ਜੀਉਂਦਾ ਰੱਖੇਂਗਾ ਤਾਂ ਵੀ ਗੁਨਾਹ ਕਰਾਂਗਾ ਜਿਵੇਂ ਹੁਣ ਤੱਕ ਕੀਤੇ ਹਨ। ਜਦੋਂ ਉਸਨੇ ਇਹ ਨਜ਼ਮ ਲਿਖੀ ਉਦੋਂ ਇਹ 60 ਸਾਲ ਦਾ ਸੀ। ਜੋ ਤੂੰ ਕਹਿੰਦਾ ਰਿਹਾ ਹੈਂ ਉਹ ਮੈਂ ਨਹੀਂ ਕਰਦਾ, ਜੋ ਮੇਰਾ ਮਨ ਕਹਿੰਦਾ ਰਿਹਾ ਹੈ, ਮੈਂ ਉਹ ਕਰਾਂਗਾ। ਹੈਰਾਨੀ ਹੈ ਜਿਸਨੇ ਸਾਰੀ ਜ਼ਿੰਦਗੀ ਪੁੰਨ ਕੀਤੇ ਹੋਣ, ਉਹ ਕਹਿੰਦਾ ਹੈ ਮੈਂ ਗੁਨਾਹ ਕੀਤੇ ਹਨ। ਆਮ ਲੋਕ ਜੋ ਵੱਡੇ ਵੱਡੇ ਗੁਨਾਹ ਕਰ ਦਿੰਦੇ ਹਨ, ਉਹ ਅਦਾਲਤ ਵਿਚ, ਸਮਾਜ ਵਿਚ ਕਹਿੰਦੇ ਹਨ ਅਸੀਂ ਨਹੀਂ ਕੀਤੇ। ਉਹ ਕਹਿੰਦਾ ਹੈ ਅੱਗੇ ਚੱਲਕੇ ਵੀ ਮੈਂ ਗੁਨਾਹ ਕਰਾਂਗਾ। ਕਿਉਂ, ਤੂੰ ਸੰਤ ਹੈਂ, ਲੋਕਾਂ ਨੂੰ ਮੇਰਾ ਰਸਤਾ ਦੱਸਦਾ ਹੈਂ। ਫਿਰ ਇਹੋ ਜਿਹੀ ਪ੍ਰਾਰਥਨਾ ਕਿਉਂ ਤੂੰ ਕਰ ਰਿਹਾ ਹੈਂ? ਹਾਫ਼ਿਜ਼ ਕਹਿੰਦਾ ਹੈ ਕਿ ਮੈਂ ਇਕ ਪਲੜੇ ਵਿਚ 100 ਸਾਲ ਦੇ ਗੁਨਾਹਾਂ ਨੂੰ ਰੱਖਾਂਗਾ, ਦੂਜੇ ਪਲੜੇ ਵਿਚ ਤੇਰੀ ਇਕ ਪੱਲ ਦੀ ਰਹਿਮਤ ਰੱਖਾਂਗਾ। ਫਿਰ ਮੈਂ ਤੋਲਾਂਗਾ। ਹੇ ਮੇਰੇ ਖ਼ੁਦਾ ! ਮੇਰਾ ਅਨੁਭਵ ਇਹ ਕਹਿ ਰਿਹਾ ਹੈ ਕਿ ਤੇਰੀ ਇਕ ਪੱਲ ਦੀ ਰਹਿਮਤ ਬਹੁਤ ਜ਼ਿਆਦਾ ਹੈ, ਮੇਰੇ 100 ਸਾਲ ਦੇ ਗੁਨਾਹ ਕੁਝ ਵੀ ਨਹੀਂ। ਤੂੰ ਇੰਨਾ ਦਿਆਲੂ ਹੈਂ, ਇੰਨਾ ਕ੍ਰਿਪਾਲੂ ਹੈਂ। ਉਸਦੇ ਗੁਣਾਂ ਨੂੰ ਸਤਿਸੰਗ ਵਿਚ ਸੁਣੋ। ਪ੍ਰਸ਼ਨ ਖੜਾ ਹੁੰਦਾ ਹੈ ਕਿ ਖ਼ਤਰੇ ਤੋਂ ਬਿਨਾਂ ਧਿਆਨ ਜੁੜਦਾ ਨਹੀਂ। ਮੈਂ ਜੋ ਉਸਨੂੰ ਕਿਹਾ ਸੀ,



ਉਹ ਤੁਹਾਨੂੰ ਵੀ ਕਹਾਂ।

ਗੁਰੂ ਤੇਗ਼ ਬਹਾਦਰ ਸਾਹਿਬ ਵੀ ਕਹਿੰਦੇ ਹਨ ਕਿ ਖ਼ਤਰਾ ਢੂੰਡਣ ਦੀ ਲੋੜ ਨਹੀਂ, ਖ਼ਤਰਾ ਤਾਂ ਬਣਿਆ ਹੋਇਆ ਹੈ। ਕਿਹੜਾ ਖ਼ਤਰਾ ਬਣਿਆ ਹੋਇਆ ਹੈ?

*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥ ੧॥*

ਕਾਲ ਦਾ ਸੱਪ, ਮੌਤ ਦਾ ਸੱਪ, ਕੋਬਰਾ ਨਾਗ ਤੇਰੇ ਸਿਰ ਉੱਪਰ ਘੁੰਮ ਰਿਹਾ ਹੈ। ਉਸਨੇ ਆਪਣਾ ਮੂੰਹ ਵੀ ਖੋਲ੍ਹਕੇ ਰੱਖਿਆ ਹੋਇਆ ਹੈ।

*ਆਜੁ ਕਾਲਿ ਫੁਨਿ ਤੋਹਿ ਗ੍ਰਸ ਹੈ ਸਮਝਿ ਨ ਰਾਖਉ ਚੀਤਿ॥*

(ਅੰਗ ੬੩੧)

ਅੱਜ ਜਾਂ ਕੱਲ ਇਸਨੇ ਤੈਨੂੰ ਡੰਗ ਮਾਰਨਾ ਹੈ। ਖ਼ਤਰਾ ਤਾਂ ਬਣਿਆ ਹੋਇਆ ਹੈ।

ਪੂਨਾ ਵਿਚ ਇਕ ਵਿਅਕਤੀ ਰੋਜ਼ ਦਾ ਸਤਿਸੰਗੀ ਸੀ। ਆ ਕੇ ਉਸਨੇ ਮੱਥਾ ਟੇਕਿਆ ਤੇ ਸੰਗਤ ਵਿਚ ਬੈਠ ਗਿਆ। ਉਸ ਸਮੇਂ ਗਿਆਨੀ ਬਲਵੰਤ ਸਿੰਘ ਕਥਾ ਕਰ ਰਿਹਾ ਸੀ। ਉਸਨੂੰ ਦਿਲ ਦਾ ਦੌਰਾ ਪਿਆ ਤੇ ਉਥੇ ਹੀ ਡਿੱਗ ਗਿਆ। ਇਸ ਗੱਲ ਦਾ ਕੋਈ ਪਤਾ ਹੈ। ਇਹ ਆਪਣੇ ਦਿਲ ਵਿਚ ਸਮਝ ਬਣਾ ਕੇ ਰੱਖਣੀ ਚਾਹੀਦੀ ਹੈ। ਤੂੰ ਸਮਝ ਕੇ ਰੱਖ ਅੱਜ ਜਾਂ ਕੱਲ ਇਸ ਸੱਪ ਨੇ ਮੈਨੂੰ ਡੰਗ ਮਾਰਨਾ ਹੈ। ਪ੍ਰਮਾਤਮਾ ਦੇ ਗਿਆਨ ਦੇ ਦੁਆਰਾ ਕੋਈ ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚੱਲਦਾ। ਕਿਉਂ? ਪ੍ਰਮਾਤਮਾ ਤੇ ਗਿਆਨ ਦੋਵੇਂ ਇਕੱਠੇ ਮਿਲਦੇ ਹਨ। ਇਹ ਨਹੀਂ ਕਿ ਗਿਆਨ ਮਿਲ ਗਿਆ ਹੈ ਤੇ ਪ੍ਰਮਾਤਮਾ ਬਾਅਦ ਵਿਚ ਮਿਲੇਗਾ। ਪ੍ਰਮਾਤਮਾ ਮਿਲ ਗਿਆ ਹੈ ਤੇ ਗਿਆਨ ਬਾਅਦ ਵਿਚ ਮਿਲੇਗਾ। ਜਦੋਂ ਸੂਰਜ ਮਿਲਦਾ ਹੈ ਤਾਂ ਰੌਸ਼ਨੀ ਮਿਲਦੀ ਹੈ। ਰੌਸ਼ਨੀ ਮਿਲਦੀ ਹੈ ਤਾਂ ਸੂਰਜ ਮਿਲਦਾ ਹੈ। ਤੁਸੀਂ ਕਹੋ ਕਿ ਰੌਸ਼ਨੀ ਤਾਂ ਸਾਡੇ ਘਰ ਵਿਚ ਹੋ ਗਈ ਹੈ, ਪਰ ਸੂਰਜ ਤਾਂ ਹੈ ਨਹੀਂ। ਜੇ ਸੂਰਜ ਨਹੀਂ ਹੈ ਤਾਂ ਪ੍ਰਕਾਸ਼ ਕਿਥੋਂ ਹੋ ਗਿਆ। ਇਸ ਲਈ ਕਿਹਾ ਗਿਆ ਹੈ ਕਿ ਗਿਆਨ ਹੀ ਪ੍ਰਮਾਤਮਾ ਹੈ। ਹੁਣ ਪ੍ਰਮਾਤਮਾ ਦੇ ਮਾਰਗ 'ਤੇ ਅਸੀਂ ਕਿਵੇਂ ਚੱਲੀਏ? ਉਸਦੇ ਮਾਰਗ 'ਤੇ ਮਨੁੱਖ ਚੱਲ ਸਕਦਾ ਹੈ ਮੌਤ ਦੇ ਗਿਆਨ ਦੁਆਰਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਨੂੰ ਤੁਸੀਂ ਬਾਅਦ ਵਿਚ ਕਬੂਲ ਕਰੋ, ਪਹਿਲਾਂ ਮੌਤ ਨੂੰ ਕਬੂਲ ਕਰੋ ਤਾਂਕਿ ਸਾਵਧਾਨੀ ਬਣੇ। ਤੁਸੀਂ ਪ੍ਰਮਾਤਮਾ ਦੇ ਗੀਤ ਸੁਣੋ ਅਤੇ ਉਸ ਤੋਂ ਪ੍ਰਭਾਵਿਤ ਹੋ ਕੇ ਤੁਹਾਡੇ ਵਿਚ ਪਿਆਰ ਪੈਦਾ ਹੋ ਜਾਏ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਅੰਗ ੧੧੦੨)

ਮਨੁੱਖ ਮਰਦੇ ਦਮ ਤੱਕ ਜਨਮ ਦਿਨ ਮਨਾਉਂਦਾ ਹੈ, ਕੌਣ ਮਰਨ ਦਿਨ ਮਨਾਉਂਦਾ ਹੈ? ਮਨੁੱਖ ਦੇ ਮਨ ਵਿਚ ਹਰ ਸਮੇਂ ਜੋ ਵਿਚਾਰ ਚੱਲਦੀ ਹੈ, ਉਹੀ ਮਨੁੱਖ ਦੇ ਜੀਵਨ ਦਾ ਲਕਸ਼ ਹੈ। ਕਿਸੇ ਦੇ ਕਹਿਣ 'ਤੇ ਨਾ ਕੋਈ ਪਾਪੀ ਹੈ ਤੇ ਨਾ ਕੋਈ ਪੁੰਨੀ ਹੈ।

ਪੁੰਨੀ ਪਾਪੀ ਆਖਣੁ ਨਾਹਿ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ॥

(ਜਪੁਜੀ ਸਾਹਿਬ)

ਜੋ ਮਨੁੱਖ ਕਰਦਾ ਹੈ, ਉਹ ਉਸੇ ਸਮੇਂ ਲਿਖਿਆ ਜਾਂਦਾ ਹੈ। ਕਿਹੜਾ ਕੀਤਾ ਹੋਇਆ ਕਰਮ ਅੰਦਰ ਲਿਖਿਆ ਜਾਂਦਾ ਹੈ, ਜਿਸ ਵਿਚ ਮਨ ਹੈ। ਜਿਸ ਵਿਚ ਮਨ ਨਹੀਂ ਹੈ, ਉਹ ਨਹੀਂ ਲਿਖਿਆ ਜਾਂਦਾ। ਉਸਦੇ ਅੰਦਰ ਸੰਸਕਾਰ ਨਹੀਂ ਬਣਦੇ। ਖਾਧਾ ਹੋਇਆ ਭੋਜਨ, ਤਨ ਵਿਚ ਖ਼ੂਨ ਬਣਾਏਗਾ। ਕੀਤਾ ਹੋਇਆ ਕਰਮ, ਮਨ ਵਿਚ ਸੰਸਕਾਰ ਬਣਾਏਗਾ। ਖਾਧਾ ਹੋਇਆ ਭੋਜਨ ਚਰਬੀ ਬਣੇਗਾ, ਮਾਸ ਬਣੇਗਾ। ਕੀਤਾ ਹੋਇਆ ਕਰਮ ਸਾਡੀ ਪ੍ਰਾਲਬਧ ਬਣੇਗਾ। ਹੁਣ ਭੋਜਨ ਮੇਰੇ ਤਨ ਵਿਚ ਨਹੀਂ ਗਿਆ, ਉਹ ਮੇਰੇ ਤਨ ਦਾ ਹਿੱਸਾ ਕਿਵੇਂ ਬਣੇਗਾ? ਜਿਸ ਕਰਮ ਵਿਚ ਮੇਰਾ ਮਨ ਹੀ ਨਹੀਂ ਹੈ, ਉਹ ਕਰਮ ਮੇਰੇ ਮਨ ਦੀ ਛਾਪ ਕਿਵੇਂ ਬਣੇਗਾ? ਹਮੇਸ਼ਾ ਬੁਰੇ ਕਰਮ ਵਿਚ ਮਨ ਹੁੰਦਾ ਹੈ, ਸਾਵਧਾਨੀ ਵੀ ਹੁੰਦੀ ਹੈ, ਇਕਾਗਰਤਾ ਵੀ ਹੁੰਦੀ ਹੈ।

ਮੈਂ ਅਜੇ ਦੋ ਦਿਨ ਪਹਿਲੇ ਹੀ ਪੂਨਾ ਵਿਚ ਕਥਾ ਕਰਦੇ ਹੋਏ ਕਹਿ ਰਿਹਾ ਸੀ ਕਿ ਰੋਜ਼ ਰੋਜ਼ ਸਮਾਂ ਬੁਰਾ ਹੁੰਦਾ ਜਾ ਰਿਹਾ ਹੈ, ਕਿਉਂਕਿ ਬੁਰੇ ਕਰਮ ਵਿਚ ਮਨ ਹੈ। ਬੁਰੇ ਕਰਮ ਮਨੁੱਖ ਪੂਰੀ ਸਾਵਧਾਨੀ ਨਾਲ ਕਰਦਾ ਹੈ। ਕਿਉਂ? ਡਰ ਹੈ ਸਮਾਜ ਦਾ, ਡਰ ਹੈ ਕਾਨੂੰਨ ਦਾ। ਬਾਣੀ ਪੜ੍ਹਨੀ ਹੈ, ਪ੍ਰਮਾਤਮਾ ਦਾ ਨਾਮ ਜੱਪਣਾ ਹੈ, ਪਾਠ ਕਰਨਾ ਹੈ, ਇਹ ਮਨੁੱਖ ਪੂਰੇ ਮਨ ਨਾਲ ਨਹੀਂ ਕਰਦਾ। ਖ਼ਤਰਾ ਤਾਂ ਕੋਈ ਹੈ ਨਹੀਂ। ਉਲਟਾ ਲੋਕ ਕਹਿੰਦੇ ਹਨ ਇਹ ਤਾਂ ਭਗਤ ਹੈ, ਇਹ ਤਾਂ ਨਿਤਨੇਮੀ ਹੈ, ਰੋਜ਼ ਪਾਠ ਕਰਦਾ ਹੈ, ਲੋਕ ਤਾਂ ਉਪਮਾ ਕਰਨ ਲੱਗ ਪੈਂਦੇ ਹਨ ਤਾਂ ਸਾਵਧਾਨੀ ਨਹੀਂ ਹੁੰਦੀ। ਕੱਚੇ ਲੋਕ ਜਿਨ੍ਹਾਂ ਦੀ ਜ਼ਿਆਦਾ ਪੂਜਾ ਪ੍ਰਤਿਸ਼ਠਾ ਹੁੰਦੀ ਹੈ, ਉੱਨਾ ਹੀ ਉਹਨਾਂ ਦਾ ਸ਼ੁਭ ਕਰਮ ਵਿਚ ਮਨ ਨਹੀਂ ਹੁੰਦਾ। ਕਿਸੇ ਨੂੰ ਧਨ ਹਜ਼ਮ ਨਹੀਂ ਹੁੰਦਾ, ਕਿਸੇ ਨੂੰ ਪ੍ਰਭੁੱਤਾ ਵੀ ਹਜ਼ਮ ਨਹੀਂ ਹੁੰਦੀ। ਕਵੀ ਤੁਲਸੀਦਾਸ ਕਹਿੰਦੇ ਹਨ ਕਿ ਪ੍ਰਭੁੱਤਾ ਮਿਲ ਗਈ ਹੈ ਅਤੇ ਹੰਕਾਰ ਨਹੀਂ ਹੈ, ਅਜਿਹਾ ਕਿਹੜਾ ਮਾਈ ਦਾ ਲਾਲ ਹੈ। ਹੰਕਾਰ ਦੀ ਛਾਪ ਮਸਤਕ 'ਤੇ ਦਿਖਾਈ ਦਿੰਦੀ ਹੈ, ਲੋਭ ਦੀ ਛਾਪ ਚਿਹਰੇ 'ਤੇ ਦਿਖਾਈ ਦਿੰਦੀ ਹੈ। ਹੰਕਾਰ ਨੂੰ ਮਨੁੱਖ ਛੁਪਾ ਨਹੀਂ ਸਕਦਾ। ਲੋਭ ਨੂੰ, ਵਾਸ਼ਨਾ ਨੂੰ ਛੁਪਾ ਨਹੀਂ ਸਕਦਾ। ਪ੍ਰਭੂ ਦਾ ਨਾਮ ਗਿਆਨ, ਬਾਣੀ ਦਾ ਜੱਪ ਤੱਪ ਜੋ ਪੂਰੇ ਮਨ ਨਾਲ ਕੀਤਾ ਹੈ, ਇਸਨੂੰ ਵੀ ਮਨੁੱਖ ਛੁਪਾ ਨਹੀਂ ਸਕਦਾ।

ਹਰਿ ਕਾ ਭਗਤੁ ਪ੍ਰਗਟ ਨਹਿ ਛਪੈ॥

(ਅੰਗ ੨੬੫)

ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥

(ਅੰਗ ੬੫੯)



ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥

(ਅੰਗ ੧੦੯੬)

ਸਾਹਮਣੇ ਮਸਤਕ 'ਤੇ ਪ੍ਰਗਟ ਹੋਇਆ। ਮਸਤਕ ਨੂੰ ਛੁਪਾਉਣ ਦੀ ਕੋਈ ਕਲਾ ਨਹੀਂ ਹੈ, ਉਹ ਛੁਪਾ ਨਹੀਂ ਸਕਦਾ। ਇਹ ਗੱਲ ਵੱਖਰੀ ਹੈ ਕਿ ਮਸਤਕ ਦੇ ਲੇਖ ਕਿਸੇ ਨੂੰ ਪੜ੍ਹਨੇ ਨਾ ਆਉਣ। ਇਹ ਵੀ ਇਕ ਭਾਸ਼ਾ ਹੈ, ਕਿਸੇ ਦੇ ਮਸਤਕ ਨੂੰ ਪੜ੍ਹਨਾ, ਕਿਸੇ ਦੀਆਂ ਅੱਖਾਂ ਨੂੰ ਪੜ੍ਹਨਾ। ਕਹਿੰਦੇ ਹਨ, ਜ਼ਬਾਨ ਝੂਠ ਬੋਲ ਸਕਦੀ ਹੈ ਪਰ ਮਸਤਕ ਝੂਠ ਨਹੀਂ ਬੋਲਦਾ, ਅੱਖਾਂ ਝੂਠ ਨਹੀਂ ਬੋਲਦੀਆਂ। ਜ਼ਬਾਨ ਤੋਂ ਹਾਂ ਕਹਿ ਰਿਹਾ ਹੈ ਪਰ ਚਿਹਰਾ ਨਾਂਹ ਕਰ ਰਿਹਾ ਹੈ, ਅੱਖਾਂ ਨਾਂਹ ਕਹਿ ਰਹੀਆਂ ਹਨ, ਪਰ ਜ਼ਬਾਨ ਤੋਂ ਕਹਿ ਰਿਹਾ ਹੈ, ਮੇਰੇ ਮਿੱਤਰ, ਤੈਨੂੰ ਮਿਲ ਕੇ ਬੜੀ ਖ਼ੁਸ਼ੀ ਹੋਈ। ਚਿਹਰਾ ਕਹਿ ਰਿਹਾ ਹੈ ਕਿ ਇਹ ਕਮਬਖ਼ਤ ਕਿਥੋਂ ਮਿਲ ਗਿਆ। ਜ਼ਰੂਰੀ ਕੰਮ ਲਈ ਜਾ ਰਿਹਾ ਸੀ, ਮੇਰਾ ਸਮਾਂ ਫ਼ਜ਼ੂਲ ਹੋ ਗਿਆ। ਸ਼ੁੱਭ ਕਰਮ ਮਨੁੱਖ ਮਨ ਨਾਲ ਕਰਦਾ ਹੀ ਨਹੀਂ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿ ਰਹੇ ਹਨ-

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥

(ਅੰਗ ੧੨੩੧)

ਠੀਕ ਹੈ, ਤੂੰ ਗਾਉਂਦਾ ਆਇਆ ਹੈਂ ਪ੍ਰਮਾਤਮਾ ਦੇ ਗੁਣ, ਪਰ ਉਸ ਵਿਚ ਮਨ ਨਹੀਂ ਸੀ। ਤੂੰ ਪਾਠ ਕਰਦਾ ਰਿਹਾ ਹੈਂ, ਪਰ ਉਸ ਵਿਚ ਮਨ ਨਹੀਂ ਹੈ। ਤੂੰ ਵਾਹਿਗੁਰੂ ਵਾਹਿਗੁਰੂ ਜੱਪਦਾ ਰਿਹਾ ਹੈਂ, ਪਰ ਉਸ ਵਿਚ ਮਨ ਨਹੀਂ ਹੈ। ਪਾਠ ਕਰਨਾ ਤੇਰਾ ਕਰਮ ਜ਼ਰੂਰ ਹੈ ਪਰ ਪਾਠ ਕਰਨਾ ਤੇਰੇ ਮਨ ਦਾ ਲਕਸ਼ ਨਹੀਂ ਸੀ। ਲਕਸ਼ ਕੁਝ ਹੋਰ ਹੈ। ਹਰ ਸਮੇਂ ਸਾਡਾ ਮਨ ਲਕਸ਼ ਦੀ ਪ੍ਰਕਰਮਾ ਕਰਦਾ ਹੈ। ਜੋ ਜੀਵਨ ਦਾ ਲਕਸ਼ ਹੁੰਦਾ ਹੈ ਮਨੁੱਖ ਉਹੀ ਕੁਝ ਹੁੰਦਾ ਹੈ। ਮੈਂ ਇਕ ਕਾਮਨਾ ਲੈ ਕੇ ਗੁਰਦੁਆਰੇ ਆਇਆ ਹਾਂ, ਮੇਰਾ ਕਾਰੋਬਾਰ ਚੱਲੇ ਅਤੇ ਬਹੁਤ ਚੰਗਾ ਚੱਲੇ, ਇਹ ਮੇਰਾ ਲਕਸ਼ ਹੈ। ਮੈਂ ਕੀਰਤਨ ਕਰ ਰਿਹਾ ਹਾਂ, ਕਥਾ ਕਰ ਰਿਹਾ ਹਾਂ ਤਾਂ ਮੇਰਾ ਇਹ ਤਮਾਮ ਧਾਰਮਿਕ ਕਰਮ ਇਕ ਵਪਾਰ ਹੈ, ਹੋਰ ਕੁਝ ਵੀ ਨਹੀਂ। ਵਪਾਰ ਨੂੰ ਗੁਰਬਾਣੀ ਬੁਰਾ ਨਹੀਂ ਕਹੇਗੀ, ਵਪਾਰ ਤਾਂ ਗੁਰੂ ਨਾਨਕ ਵੀ ਕਰਦੇ ਰਹੇ ਹਨ। ਪਰ ਜਦੋਂ ਵਪਾਰ ਕਰੋ ਤਾਂ ਸਿਰਫ਼ ਵਪਾਰ ਹੀ ਕਰੋ, ਜਦੋਂ ਪਾਠ ਕਰੋ ਤਾਂ ਸਿਰਫ਼ ਪਾਠ ਹੀ ਕਰੋ। ਜਦੋਂ ਦੁਕਾਨ ਚਲਾਉ ਤਾਂ ਸਿਰਫ਼ ਦੁਕਾਨ ਹੀ ਚਲਾਉ, ਜਦੋਂ ਨਾਮ ਜਪੋ ਉਸ ਸਮੇਂ ਸਿਰਫ਼ ਨਾਮ ਹੀ ਜੱਪੋ। ਪਰ ਕੀਤਾ ਕੀ ਜਾਵੇ, ਜਦੋਂ ਨਾਮ ਜੱਪਦੇ ਹਾਂ ਫਿਰ ਦੁਕਾਨ ਹੀ ਚਲਾਉਂਦੇ ਹਾਂ। ਜਦੋਂ ਪਾਠ ਕਰਦੇ ਹਾਂ ਉਦੋਂ ਵੀ ਕਾਰੋਬਾਰ ਹੀ ਕਰਦੇ ਹਾਂ। ਕਾਰੋਬਾਰ ਤਾਂ ਕਾਰੋਬਾਰ ਹੈ ਹੀ, ਸਾਰਾ ਧਾਰਮਿਕ ਕਰਮ ਵੀ ਕਾਰੋਬਾਰ ਹੈ।

ਜਦੋਂ ਧਾਰਮਿਕ ਕਰਮ ਕਾਰੋਬਾਰ ਬਣ ਜਾਂਦਾ ਹੈ ਫਿਰ ਮੰਦਿਰ, ਗੁਰਦੁਆਰਾ ਬਜ਼ਾਰ ਬਣ ਜਾਂਦਾ ਹੈ। ਸੰਸਾਰਕ ਵਾਸ਼ਨਾ ਵੱਸ ਹੋ ਕੇ ਤੀਰਥ 'ਤੇ ਜਾ ਬੈਠਾ ਹੈ। ਉਥੇ ਇਸ਼ਨਾਨ ਕਰ ਰਿਹਾ ਹੈ, ਇਹ ਵੀ ਕਾਰੋਬਾਰ ਹੈ। ਬਾਜ਼ਾਰ ਵਿਚ ਤਾਂ ਮਨੁੱਖ ਕਾਰੋਬਾਰ ਕਰਦਾ ਹੀ ਹੈ,

ਬਦਕਿਸਮਤੀ ਨਾਲ ਮੰਦਿਰ ਗੁਰਦੁਆਰੇ ਵਿਚ ਵੀ ਕਾਰੋਬਾਰ ਹੀ ਕਰਦਾ ਹੈ। ਜਿਸਨੂੰ ਅਸੀਂ ਧਾਰਮਿਕ ਮਨੁੱਖ ਕਹਿੰਦੇ ਹਾਂ, ਗੁਰਬਾਣੀ ਕਹਿੰਦੀ ਹੈ ਬੜਾ ਵਪਾਰੀ ਹੈ, ਇਹ ਵਸਤੂਆਂ ਨਹੀਂ ਵੇਚਦਾ, ਧਰਮ ਵੇਚਦਾ ਹੈ। ਇਹ ਪਦਾਰਥ ਨਹੀਂ ਵੇਚਦਾ, ਇਹ ਪ੍ਰਮਾਤਮਾ ਨੂੰ ਵੇਚਦਾ ਹੈ। ਗ਼ਾਲਬ ਕਹਿੰਦੇ ਹਨ-

*ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ, ਖ਼ੁਦਾ ਕੋ ਬੇਚ ਦੇਤੇ ਹੈਂ।*

ਧਰਮ ਵੇਚਦੇ ਹਨ, ਈਮਾਨ ਵੇਚਦੇ ਹਨ, ਬੰਦਗੀ ਨੂੰ ਵੇਚਦੇ ਹਨ। ਲਕਸ਼ ਧਨ ਹੈ ਤਾਂ ਸਾਰੇ ਸੰਸਾਰ ਵਿਚ ਧਨ ਵੱਧਦਾ ਜਾ ਰਿਹਾ ਹੈ। ਸਾਰੇ ਸੰਸਾਰ ਵਿਚ ਧਰਮ ਘੱਟਦਾ ਜਾ ਰਿਹਾ ਹੈ।

ਹਰ ਸ਼ਹਿਰ ਵਿਚ ਚੋਟੀ ਦੇ ਵਪਾਰੀ ਮਿਲਣਗੇ, ਧਨਵਾਨ ਮਿਲਣਗੇ, ਗੁਣਵਾਨ ਮਿਲਣਗੇ, ਕਲਾਕਾਰ ਮਿਲਣਗੇ, ਡਾਕਟਰ ਮਿਲਣਗੇ, ਸਾਇੰਟਿਸਟ ਮਿਲਣਗੇ, ਦਾਰਸ਼ਨਿਕ ਮਿਲਣਗੇ, ਪਰ ਹਰ ਸ਼ਹਿਰ ਵਿਚ ਭਗਤ ਨਹੀਂ ਮਿਲਣਗੇ। ਜਿਨ੍ਹਾਂ ਨੂੰ ਅਸੀਂ ਭਗਤ ਕਹਿੰਦੇ ਹਾਂ, ਉਹਨਾਂ ਦਾ ਵੀ ਲਕਸ਼ ਕਾਰੋਬਾਰ ਹੈ, ਨਿਰੰਕਾਰ ਨਹੀਂ ਹੈ। ਜਿੰਨਾ ਧਨ ਅੱਜ ਹੈ, ਉਹ ਪਹਿਲਾਂ ਕਦੀ ਨਹੀਂ ਸੀ ਅਤੇ ਜਿੰਨਾ ਅਧਰਮ ਅੱਜ ਹੈ, ਇੰਨਾ ਪਹਿਲਾਂ ਕਦੀ ਨਹੀਂ ਸੀ। ਘਰ ਘਰ ਵਿਚ ਧਨਵਾਨ ਪੈਦਾ ਹੋ ਰਹੇ ਹਨ, ਅਧਾਰਮਿਕ ਪੈਦਾ ਹੋ ਰਹੇ ਹਨ। ਨਵੀਂ ਜੈਨਰੇਸ਼ਨ ਤਾਂ ਮੰਦਿਰ ਗੁਰਦੁਆਰੇ ਆਉਂਦੀ ਵੀ ਨਹੀਂ। ਨਾਚ ਗਾਣੇ ਨੂੰ ਬੰਦਗੀ ਸਮਝਦੇ ਹਨ। ਇਹ ਤਾਂ ਧਿਆਨ-ਸਾਧਨਾ ਹੈ। ਮਨ ਨੂੰ ਇਕਾਗਰ ਕਰਨਾ ਪੈਂਦਾ ਹੈ। ਬੜੀ ਕਰੜੀ ਸਾਧਨਾ ਹੈ।

ਸਤਿਗੁਰੂ ਕਹਿੰਦੇ ਹਨ ਕਿ ਜਦੋਂ ਬਹੁ-ਗਿਣਤੀ ਵਿਚ ਮਨੁੱਖ ਜੋ ਲਕਸ਼ ਰੱਖ ਦਿੰਦਾ ਹੈ ਉਸਦੇ ਅਨੁਸਾਰ ਹੀ ਮਨੁੱਖ ਦੀ ਦੁਨੀਆਂ ਵਿਚ ਯੁੱਗ ਬਦਲ ਜਾਂਦਾ ਹੈ। ਯੁੱਗ ਬਦਲਦਾ ਹੈ ਇਕ ਸਮੇਂ ਵਿਚ, ਯੁੱਗ ਬਦਲਦਾ ਹੈ ਇਕ ਮਾਨਸਿਕ ਮੰਡਲ ਵਿਚ, ਮਨੁੱਖ ਦੇ ਮਨ ਵਿਚ। ਮਨ ਨੂੰ ਕੇਵਲ mind ਨਾ ਸਮਝ ਲੈਣਾ, ਬਹੁਤੇ ਇਸਦੇ ਅਰਥ ਸੂਖਸ਼ਮ ਸਰੀਰ ਕਰਦੇ ਹਨ। ਇਹ ਅਸਥੂਲ ਸਰੀਰ ਰੋਟੀ ਹੈ, ਭੋਜਨ ਤੋਂ ਬਣਿਆ ਹੈ। ਤੁਸੀਂ ਕਹੋਗੇ ਭੋਜਨ ਤੋਂ ਕਿਵੇਂ ਬਣਿਆ ਹੈ? ਹਾਂ, ਭੋਜਨ ਤੋਂ ਬਣਿਆ ਹੈ। ਉਦਾਹਰਨ ਦੇ ਤੌਰ 'ਤੇ ਸਰੀਰ ਬਣਦਾ ਹੈ ਖ਼ੂਨ ਤੇ ਬਿੰਦ ਤੋਂ। ਗੁਰਬਾਣੀ ਦਾ ਵਾਕ-

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥*

(ਅੰਗ ੭੦੬)

ਹੁਣ ਬਿੰਦ ਕਿਵੇਂ ਬਣਦਾ ਹੈ, ਖ਼ੂਨ ਕਿਵੇਂ ਬਣਦਾ ਹੈ? ਰੋਟੀ ਤੋਂ, ਹੋਰ ਕਿਥੋਂ ਬਣਦਾ ਹੈ। ਫਿਰ ਮੈਂ ਕਹਿ ਸਕਦਾ ਹਾਂ ਕਿ ਇਹ ਤਨ ਵੀ ਭੋਜਨ ਤੋਂ ਹੀ ਬਣਿਆ ਹੈ। ਤਨ ਰੋਟੀ ਹੈ,



ਹੋਰ ਕੁਝ ਵੀ ਨਹੀਂ ਹੈ। ਹੁਣ ਜਦੋਂ ਬਣਿਆ ਰੋਟੀ ਤੋਂ ਹੈ ਤਾਂ ਜੀਏਗਾ ਵੀ ਰੋਟੀ ਲਈ। ਕਬੀਰ ਵੀ ਕਹਿੰਦੇ ਹਨ-

*ਭੂਖੇ ਭਗਤਿ ਨਾ ਕੀਜੈ॥*
*ਯਹ ਮਾਲਾ ਅਪਨੀ ਲੀਜੈ॥*

(ਅੰਗ ੬੫੬)

ਪ੍ਰਮਾਤਮਾ ! ਆਪਣੀ ਮਾਲਾ ਫੜ। ਸਾਡੇ ਕੋਲੋਂ ਤੇਰਾ ਨਾਮ ਨਹੀਂ ਜੱਪਿਆ ਜਾਂਦਾ, ਭੁੱਖੇ ਹਾਂ। ਜੀਵਨ ਭਰ ਮਨੁੱਖ ਨੂੰ ਰੋਟੀ ਦੀ ਚਿੰਤਾ ਹੁੰਦੀ ਹੈ। ਕਿਉਂ? ਪਾਣੀ ਦੀ ਵਰਖਾ ਹੁੰਦੀ ਹੈ, ਰੋਟੀ ਦੀ ਵਰਖਾ ਨਹੀਂ ਹੁੰਦੀ। ਜ਼ਮੀਨ ਦੀ ਖੁਦਾਈ ਕਰੋ ਤਾਂ ਪਾਣੀ ਨਿਕਲ ਆਉਂਦਾ ਹੈ ਪਰ ਜ਼ਮੀਨ ਦੀ ਖੁਦਾਈ ਕਰੋ ਤਾਂ ਰੋਟੀਆਂ ਨਹੀਂ ਨਿਕਲਦੀਆਂ। ਰੋਟੀ ਕਮਾਉਣੀ ਪੈਂਦੀ ਹੈ। ਫਿਰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਮਨੁੱਖ ਦੀ ਰੋਟੀ ਹਰ ਜਗ੍ਹਾ ਨਹੀਂ ਹੈ। ਜਿਥੇ ਮਨੁੱਖ ਹੈ ਉਥੇ ਰੋਟੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੇ ਬਚਨ ਹਨ-

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*

(ਅੰਗ ੬੫੩)

ਜਿਥੇ ਮਨੁੱਖ ਦੀ ਰੋਟੀ ਪਈ ਹੈ, ਦਾਣੇ ਪਏ ਹਨ, ਇਹ ਰੋਟੀ ਖਿੱਚ ਕੇ ਉਥੇ ਲੈ ਜਾਏਗੀ। ਰੋਟੀ ਕਮਾਉਣ ਲਈ ਮਨੁੱਖ ਘਰ ਤੋਂ ਬਾਜ਼ਾਰ ਜਾਂਦਾ ਹੈ, ਇਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਂਦਾ ਹੈ। ਮਹਾਰਾਜ ਕਹਿੰਦੇ ਹਨ-

*ਜੋ ਕਿਛੁ ਪਾਇਆ ਸੁ ਏਕਾ ਵਾਰ॥*

(ਜਪੁਜੀ ਸਾਹਿਬ)

ਜੋ ਕੁਝ ਪ੍ਰਮਾਤਮਾ ਨੇ ਜੀਵਾਂ ਨੂੰ ਦੇਣਾ ਹੈ, ਉਸਨੇ ਇਕ ਵਾਰ ਵਿਚ ਹੀ ਆਪਣੇ ਭੰਡਾਰੇ ਵਿਚ ਪਾ ਦਿੱਤਾ ਹੈ, ਰੋਜ਼ ਰੋਜ਼ ਨਹੀਂ ਪਾਉਂਦਾ। ਅਰਬਾਂ ਖਰਬਾਂ ਸਾਲ ਹੋ ਗਏ ਹਨ ਜ਼ਮੀਨ ਵਿਚੋਂ ਅਸੀਂ ਲੋਹਾ ਕੱਢ ਰਹੇ ਹਾਂ, ਕੋਇਲਾ ਕੱਢ ਰਹੇ ਹਾਂ, ਤੇਲ ਕੱਢ ਰਹੇ ਹਾਂ, ਕੀ ਖ਼ਤਮ ਹੋ ਗਿਆ? ਅਸੀਂ ਖ਼ਤਮ ਹੋ ਜਾਂਦੇ ਹਾਂ, ਲੋਹਾ ਖ਼ਤਮ ਨਹੀਂ ਹੁੰਦਾ, ਸੋਨਾ ਖ਼ਤਮ ਨਹੀਂ ਹੁੰਦਾ, ਅੰਨ ਖ਼ਤਮ ਨਹੀਂ ਹੁੰਦਾ। ਅਸੀਂ ਉਸ ਭੰਡਾਰੇ ਵਿਚੋਂ ਕੱਢ ਰਹੇ ਹਾਂ। ਸਾਡੀ ਪ੍ਰਾਲਬਧ ਸਾਡਾ ਭਾਂਡਾ ਹੈ, ਜਿੰਨਾ ਸਾਡਾ ਭਾਂਡਾ ਹੁੰਦਾ ਹੈ, ਉਸ ਭੰਡਾਰੇ ਵਿਚੋਂ ਸਾਨੂੰ ਉੱਨਾ ਮਿਲ ਜਾਂਦਾ ਹੈ। ਖ਼ੈਰ, ਮੈਂ ਅਰਜ਼ ਕਰਾਂ, ਇਹ ਤਨ ਰੋਟੀ ਹੈ ਤੇ ਰੋਟੀ ਤੋਂ ਬਣਦਾ ਹੈ। ਮਨ ਰੋਟੀ ਤੋਂ ਨਹੀਂ ਬਣਦਾ, ਮਨ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ। ਮਨ ਨੂੰ ਪਾਣੀ ਨਹੀਂ ਚਾਹੀਦਾ, ਤਨ ਨੂੰ ਚਾਹੀਦਾ ਹੈ। ਇਹ ਬਾਹਰ ਦੀਆਂ ਜਿੰਨੀਆਂ ਵਸਤੂਆਂ ਹਨ ਸਭ ਤਨ ਦੀਆਂ ਜ਼ਰੂਰਤਾਂ ਹਨ। ਤਨ ਨੂੰ ਪਦਾਰਥ ਚਾਹੀਦੇ ਹਨ, ਮਨ ਨੂੰ ਪ੍ਰਮਾਤਮਾ ਚਾਹੀਦਾ ਹੈ। ਕਈ ਵਾਰੀ ਮਨੁੱਖ ਕਹਿ

ਦਿੰਦਾ ਹੈ ਕਿ ਖਾ ਖਾ ਕੇ ਮੇਰਾ ਪੇਟ ਤਾਂ ਭਰ ਗਿਆ ਹੈ ਪਰ ਕੀ ਕਰਾਂ, ਮੇਰਾ ਮਨ ਨਹੀਂ ਭਰਿਆ। ਇਸਨੂੰ ਕੌਣ ਸਮਝਾਏ ਕਿ ਇਸ ਰੋਟੀ ਨਾਲ ਮਨ ਨਹੀਂ ਭਰਨਾ, ਕਿਉਂਕਿ ਰੋਟੀ ਮਨ ਦੀ ਖ਼ੁਰਾਕ ਹੀ ਨਹੀਂ ਹੈ।

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*

(ਅੰਗ ੨੬੪)

ਉਹ ਵੀ ਤ੍ਰਿਪਤ ਨਹੀਂ ਹੈ। ਦਰਅਸਲ ਨੋਟਾਂ ਦੇ ਬੰਡਲ ਰੋਟੀਆਂ ਦੇ ਬੰਡਲ ਹਨ, ਹੋਰ ਕੁਝ ਵੀ ਨਹੀਂ ਹੈ। ਮੇਰੇ ਪੁੱਤਰਾਂ ਨੂੰ ਮਿਲਦੀ ਰਹੇ, ਮੇਰੇ ਪੋਤਰਿਆਂ ਨੂੰ ਮਿਲਦੀ ਰਹੇ, ਸੱਤ ਪੀੜ੍ਹੀਆਂ ਨੂੰ ਮਿਲਦੀ ਰਹੇ, ਉਹ ਰੋਟੀਆਂ ਦੇ ਬੰਡਲ ਬਣਾ ਕੇ ਮਨੁੱਖ ਰੱਖਦਾ ਹੈ। ਰੋਟੀਆਂ ਦੇ ਬੰਡਲ ਨੋਟਾਂ ਦੇ ਬੰਡਲ ਹਨ। ਮਹਾਰਾਜ ਕਹਿੰਦੇ ਹਨ ਕਿ ਚਿੰਤਾ ਨਾ ਕਰ। ਤੂੰ ਪ੍ਰਮਾਤਮਾ ਦਾ ਚਿੰਤਨ ਕਰ, ਚਿੰਤਾ ਪ੍ਰਮਾਤਮਾ ਨੂੰ ਕਰਨ ਦੇ।

*ਨਾ ਕਰਿ ਚਿੰਤ ਚਿੰਤਾ ਹੈ ਕਰਤੇ॥*

(ਅੰਗ ੧੦੭੦)

*ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥*

(ਅੰਗ ੪੬੭)

ਜਿਸਨੇ ਇਹ ਸੰਸਾਰ ਬਣਾਇਆ ਹੈ, ਉਸਨੂੰ ਚਿੰਤਾ ਕਰਨ ਦੇ। ਪਰ ਮਨੁੱਖ ਫਜ਼ੂਲ ਹੀ ਚਿੰਤਾ ਦਾ ਬੋਝ ਆਪਣੇ ਸਿਰ ਉੱਤੇ ਰੱਖ ਲੈਂਦਾ ਹੈ। ਸ਼ੇਖ਼ ਸਾਅਦੀ ਕਹਿੰਦੇ ਹਨ ਕਿ ਤੂੰ ਚਿੰਤਾ ਨਾ ਕਰ। ਦੇਖ ! ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ, ਮਾਂ ਦੇ ਅਸਥਨਾਂ ਵਿਚ ਦੁੱਧ ਪਹਿਲਾਂ ਬਣ ਜਾਂਦਾ ਹੈ। ਜਿਥੋਂ ਤੂੰ ਗਿਆਨ ਲੈ ਰਿਹਾ ਹੈਂ, ਰਿਜ਼ਕ ਪਹਿਲਾਂ ਹੁੰਦਾ ਹੈ ਤੇ ਜੀਵ ਦਾ ਜਨਮ ਬਾਅਦ ਵਿਚ ਹੁੰਦਾ ਹੈ। ਪਰ ਮਨੁੱਖ ਚਿੰਤਾ ਕਰਦਾ ਹੈ। ਇਹ ਚਿੰਤਾ ਇਸਨੂੰ ਚਿੰਤਨ ਨਹੀਂ ਕਰਨ ਦਿੰਦੀ। ਤਨ ਭੋਜਨ ਤੋਂ ਬਣਿਆ ਹੈ, ਮਨ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਤਨ ਵਿਚ ਪ੍ਰਾਣ ਚੱਲਦੇ ਹਨ, ਖ਼ੂਨ ਚੱਲਦਾ ਹੈ, ਮਨ ਵਿਚ ਕਾਮਨਾਵਾਂ ਚੱਲਦੀਆਂ ਹਨ, ਵਾਸ਼ਨਾਵਾਂ ਚੱਲਦੀਆਂ ਹਨ। ਚੱਲਦੇ ਹੋਏ ਪ੍ਰਾਣਾਂ ਦੀ ਡੋਰੀ ਟੁੱਟ ਜਾਏ ਤਾਂ ਸਰੀਰ ਦੀ ਮੌਤ, ਚੱਲਦੀਆਂ ਹੋਈਆਂ ਕਾਮਨਾਵਾਂ ਮਿੱਟ ਜਾਣ ਤਾਂ ਮਨ ਦੀ ਮੌਤ। ਤਨ ਮਰ ਕੇ ਮਿੱਟੀ ਵਿਚ ਮਿੱਟੀ ਹੁੰਦਾ ਹੈ, ਮਨ ਮਰ ਕੇ ਜੋਤ ਵਿਚ ਜੋਤ ਹੁੰਦਾ ਹੈ।

★★★



# ਵਿਚਿ ਦੁਨੀਆ ਸੇਵ ਕਮਾਈਐ

ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਦੀ ਫਤਹਿ ਪ੍ਰਵਾਨ ਕਰਨੀ ਜੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸੰਤੁਸ਼ਟ ਮਨੁੱਖ ਧਾਰਮਿਕ ਹੁੰਦਾ ਹੈ ਅਤੇ ਧਾਰਮਿਕ ਮਨੁੱਖ ਸੰਤੁਸ਼ਟ ਹੁੰਦਾ ਹੈ। ਧਰਮ ਦੀ ਹੋਰ ਕੋਈ ਪਹਿਚਾਣ ਨਹੀਂ। ਬਾਹਰ ਦੇ ਜਿੰਨੇ ਵੀ ਚੱਕਰ ਚਿੰਨ੍ਹ ਹਨ ਧਰਮ ਦੇ, ਉਹ ਸ਼ਿੰਗਾਰ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਨਾਮ ਬਿਨਾ ਜੇਤਾ ਬਿਉਹਾਰੁ॥*
*ਜਿਉ ਮਿਰਤਕ ਮਿਥਿਆ ਸੀਗਾਰੁ॥*

(ਅੰਗ ੨੪੦)

ਇਹ ਤਾਂ ਮੁਰਦੇ ਨੂੰ ਸ਼ਿੰਗਾਰਿਆ ਹੋਇਆ ਹੈ। ਅੰਦਰ ਜਾਨ ਤਾਂ ਹੈ ਨਹੀਂ, ਪਰ ਬੜਾ ਸ਼ਿੰਗਾਰ ਕੀਤਾ ਹੈ। ਅੰਦਰ ਧਰਮ ਤਾਂ ਹੈ ਨਹੀਂ, ਪਰ ਧਰਮ ਦਾ ਲਿਬਾਸ ਹੈ।

ਸਾਡੇ ਦੇਸ਼ ਦੀ ਇਕ ਬੜੀ ਵੱਡੀ ਬਦਕਿਸਮਤੀ ਇਹ ਹੈ ਕਿ ਧਾਰਮਿਕ ਲਿਬਾਸ ਉਹਨਾਂ ਕੋਲ ਹੈ ਜਿਨ੍ਹਾਂ ਦੇ ਅੰਤਿਸ਼ਕਰਨ ਵਿਚ ਧਰਮ ਨਹੀਂ ਹੈ। ਰਿਸ਼ੀਆਂ-ਮੁਨੀਆਂ ਦਾ ਇਹ ਦੇਸ਼, ਪੀਰ ਪੈਗ਼ੰਬਰਾਂ ਦਾ ਇਹ ਦੇਸ਼, ਭਗਤਾਂ ਸੰਤਾਂ ਦਾ ਇਹ ਦੇਸ਼, ਪਰ ਅੱਜ ਸਾਰੀ ਦੁਨੀਆਂ ਵਿਚ ਕਹਿੰਦੇ ਹਨ ਭਾਰਤੀ ਜਿੰਨਾ ਬੇਈਮਾਨ ਹੈ ਇੰਨਾ ਹੋਰ ਕੋਈ ਨਹੀਂ। ਭਾਰਤ ਵਿਚ ਜਿੰਨਾ ਝੂਠ ਬੋਲਿਆ ਜਾਂਦਾ ਹੈ ਹੋਰ ਕਿਤੇ ਵੀ ਨਹੀਂ। ਕਿਸੇ ਦੇਸ਼ ਨੇ ਇੰਨੇ ਅਵਤਾਰ ਨਹੀਂ ਜੰਮੇ। ਜਿਵੇਂ ਕੇਸਰ ਕਿਤੇ ਕਿਤੇ ਪੈਦਾ ਹੁੰਦਾ ਹੈ, ਹਰ ਥਾਂ ਨਹੀਂ। ਚੰਦਨ ਦਾ ਰੁੱਖ ਕਿਤੇ ਕਿਤੇ ਪੈਦਾ ਹੁੰਦਾ ਹੈ, ਹਰ ਥਾਂ ਨਹੀਂ। ਰਿਸ਼ੀ ਮੁਨੀ ਇਸ ਦੇਸ਼ ਵਿਚ ਪੈਦਾ ਹੋਏ, ਇਸ ਦੇਸ਼ ਦਾ ਵਾਤਾਵਰਨ ਸੀ। ਇਸ ਵਾਤਾਵਰਨ ਨੂੰ ਅਸੀਂ ਦੂਸ਼ਿਤ ਕਰ ਦਿੰਦੇ ਹਾਂ। ਪਹਿਲਾ ਲਕਸ਼ ਸੀ ਪਿਆਰ, ਧਰਮ ਅਤੇ ਉਸਦੀ ਪ੍ਰਾਪਤੀ ਦਾ ਸਾਧਨ ਸੀ ਸੰਤੋਖ। ਜੋ ਸੰਤੁਸ਼ਟ ਨਹੀਂ ਹੈ, ਸਿਮਰਨ ਨਹੀਂ ਕਰ ਸਕੇਗਾ। ਜੇਕਰ ਸਿਮਰਨ ਕਰੇਗਾ, ਵਾਹਿਗੁਰੂ ਵਾਹਿਗੁਰੂ ਜੱਪੇਗਾ, ਉਸਨੂੰ ਧਨ ਯਾਦ ਆਏਗਾ। ਲੋਕ ਧਾਰਮਿਕ ਕਰਮ ਕਰਦੇ ਹਨ ਧਨ ਪ੍ਰਾਪਤੀ ਲਈ।

ਕਾਰੋਬਾਰੀ ਤਾਂ ਕਰਦੇ ਹਨ ਕਾਰੋਬਾਰ ਲਈ, ਪਰ ਬਦਕਿਸਮਤੀ, ਧਾਰਮਿਕ ਕਰਮ ਵੀ ਕਰਦੇ ਹਨ ਤਾਂ ਕਾਰੋਬਾਰ ਲਈ। ਫਿਰ ਧਾਰਮਿਕ ਕਿਹੜੇ ਹੋਏ, ਸਭ ਵਪਾਰ ਹੀ ਵਪਾਰ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥*

(ਅੰਗ ੪੯੫)

ਕਰੋੜਾਂ ਵਿਚੋਂ ਕੋਈ ਇਕ ਅੱਧ ਸੰਤ ਹੈ, ਬਾਕੀ ਤਾਂ ਸਭ ਵਪਾਰ ਕਰ ਰਹੇ ਹਨ। ਕੋਈ ਵੇਚ ਰਿਹਾ ਹੈ, ਕੋਈ ਖ਼ਰੀਦ ਰਿਹਾ ਹੈ। ਜੇਕਰ ਕੋਈ ਸੰਤੁਸ਼ਟ ਹੈ ਅਤੇ ਪ੍ਰਭੂ ਦਾ ਚਿੰਤਨ ਕਰ ਰਿਹਾ ਹੈ, ਉਸਦੇ ਕੋਲ ਧਰਮ ਹੈ, ਪ੍ਰਭੂ ਹੈ, ਪ੍ਰਭੂ ਦਾ ਬੋਧ ਹੈ ਤਾਂ ਇਹ ਮਨੁੱਖ ਕਲਯੁਗੀ ਨਹੀਂ ਹੈ। ਇਹ ਇਨਸਾਨ ਸਤਿਯੁਗੀ ਹੈ। ਇਹ ਸਤਿ ਵਿਚ ਜੀਅ ਰਿਹਾ ਹੈ। ਅਸੰਤੁਸ਼ਟ ਮਨੁੱਖ ਕੁਝ ਮਾਨ ਕਰਦਾ ਹੈ। ਸੰਤੁਸ਼ਟ ਖ਼ੁਸ਼ ਹੈ। ਅਸੰਤੁਸ਼ਟ ਖ਼ੁਸ਼ ਨਹੀਂ। ਜੋ ਕੁਝ ਹੈ ਵਾਸ਼ਨਾ ਅਤੇ ਤ੍ਰਿਸ਼ਨਾ ਉਸਨੂੰ ਦੇਖਦੀ ਹੀ ਨਹੀਂ। ਵਾਸ਼ਨਾ ਹਮੇਸ਼ਾ ਉਸਨੂੰ ਦੇਖਦੀ ਹੈ ਜੋ ਨਹੀਂ ਹੈ। ਜੋ ਨਹੀਂ ਹੈ ਉਹ ਵੀ ਮਿਲ ਜਾਏ ਫਿਰ ਵਾਸ਼ਨਾ ਅੱਗੇ ਚਲੀ ਜਾਂਦੀ ਹੈ ਤੇ ਉਸਨੂੰ ਦੇਖਦੀ ਹੈ ਜੋ ਅਜੇ ਵੀ ਨਹੀਂ ਹੈ।

ਵਾਸ਼ਨਾ ਕਦੀ ਵੀ ਤ੍ਰਿਪਤ ਨਹੀਂ ਹੁੰਦੀ। ਵਾਸ਼ਨਾ ਮਨੁੱਖ ਨੂੰ ਭ੍ਰਸ਼ਟ ਕਰ ਦਿੰਦੀ ਹੈ। ਇਸ ਲਈ ਅਸੰਤੁਸ਼ਟ ਮਨੁੱਖ ਹਮੇਸ਼ਾ ਵਾਸ਼ਨਾ ਗ੍ਰਸਤ ਰਹਿੰਦਾ ਹੈ। ਵਾਸ਼ਨਾ ਅਗਲਾ ਜਨਮ ਬਣਾ ਦਿੰਦੀ ਹੈ। ਧਰਮ ਖੜਾ ਹੈ ਸੰਤੁਸ਼ਟੀ 'ਤੇ। ਅਸਲ ਅਸੰਤੁਸ਼ਟੀ ਵਿਦਵਾਨਾਂ ਨੇ ਤਿੰਨ ਤਰ੍ਹਾਂ ਦੀ ਮੰਨੀ ਹੈ—ਪਰਿਵਾਰੇਕ ਅਸੰਤੁਸ਼ਟੀ, ਆਰਥਿਕ ਅਸੰਤੁਸ਼ਟੀ ਅਤੇ ਵਿਅਕਤੀਗਤ ਅਸੰਤੁਸ਼ਟੀ।

ਪਰਿਵਾਰਕ ਅਸੰਤੁਸ਼ਟੀ— ਅਜਿਹਾ ਮਨੁੱਖ ਲੱਭਣਾ ਹੀ ਮੁਸ਼ਕਿਲ ਹੈ ਕਿ ਪਰਿਵਾਰ ਦੇ ਸਾਰੇ ਮੈਂਬਰਾਂ ਤੋਂ ਸੰਤੁਸ਼ਟ ਹੋਵੇ। ਜਿਸ ਤਰ੍ਹਾਂ ਦਾ ਭਰਾ ਚਾਹੀਦਾ ਸੀ, ਉਹ ਅਜਿਹਾ ਭਰਾ ਨਹੀਂ ਹੈ। ਜਿਸ ਤਰ੍ਹਾਂ ਦੇ ਮੈਨੂੰ ਮਾਤਾ ਪਿਤਾ ਚਾਹੀਦੇ ਸਨ, ਉਹੋ ਜਿਹੇ ਮਾਤਾ ਪਿਤਾ ਨਹੀਂ ਹਨ। ਜਿਸ ਤਰ੍ਹਾਂ ਦੀ ਭੈਣ ਹੋਣੀ ਚਾਹੀਦੀ ਸੀ, ਉਹੋ ਜਿਹੀ ਨਹੀਂ ਹੈ।

ਆਰਥਿਕ ਅਸੰਤੁਸ਼ਟੀ— ਜਿੰਨਾ ਧਨ ਮੈਨੂੰ ਚਾਹੀਦਾ ਹੈ, ਉੱਨਾ ਨਹੀਂ ਹੈ। ਜਿਹੋ ਜਿਹਾ ਮਕਾਨ ਚਾਹੀਦਾ ਹੈ, ਉਹੋ ਜਿਹਾ ਨਹੀਂ ਹੈ। ਜਿੰਨੀ ਦੌਲਤ ਮੇਰੇ ਕੋਲ ਹੋਣੀ ਚਾਹੀਦੀ ਸੀ, ਨਹੀਂ ਹੈ। ਇਸਨੂੰ ਕਹਿੰਦੇ ਹਨ ਆਰਥਿਕ ਅਸੰਤੁਸ਼ਟੀ। ਜੋ ਅਸੰਤੁਸ਼ਟ ਹੈ, ਉਹ ਲੋਭੀ ਹੋਵੇਗਾ, ਵਾਸ਼ਨਾ ਗ੍ਰਸਤ ਹੋਵੇਗਾ। ਵਾਸ਼ਨਾ ਗ੍ਰਸਤ ਮਨੁੱਖ ਦੀਆਂ ਨਜ਼ਰਾਂ ਦੂਜੇ ਦੇ ਘਰ ਵਿਚ ਹੁੰਦੀਆਂ ਹਨ, ਕਿਉਂਕਿ ਆਪਣੇ ਘਰ ਤੋਂ ਉਹ ਅਸੰਤੁਸ਼ਟ ਹੈ। ਇਸਨੂੰ ਕਹਿੰਦੇ ਹਨ ਕਿ ਇਸਦੇ ਹੱਥ ਚੋਰ ਨਹੀਂ ਹਨ ਪਰ ਇਸ ਦੀ ਦ੍ਰਿਸ਼ਟੀ ਚੋਰ ਹੈ। ਹੱਥਾਂ ਨੂੰ ਇਸਨੇ ਰੋਕਿਆ ਹੋਇਆ ਹੈ। ਕਿਉਂ? ਹੱਥਕੜੀ ਹੈ, ਜੇਲ੍ਹ ਹੈ, ਸਮਾਜ ਹੈ, ਡਰ ਹੈ। ਅੱਖਾਂ ਕਿਸੇ ਦੇ ਤਨ 'ਤੇ ਚਲੀਆਂ ਜਾਣ, ਧਨ 'ਤੇ ਚਲੀਆਂ ਜਾਣ ਤਾਂ ਕਾਨੂੰਨ ਕੀ ਕਰੇਗਾ, ਸਮਾਜ ਕੀ ਕਰੇਗਾ। ਜਿਸ ਦੀ ਅੱਖ



ਹਰ ਸਮੇਂ ਚੋਰ ਹੈ ਅਤੇ ਹਰ ਸਮੇਂ ਦੁਰਾਚਾਰੀ ਹੈ, ਉਹ ਬਹੁਤ ਸਮੇਂ ਤੱਕ ਆਪਣੇ ਹੱਥਾਂ ਨੂੰ ਨਹੀਂ ਰੋਕ ਸਕੇਗਾ। ਇਸ ਲਈ ਗੁਰਬਾਣੀ ਕਹਿੰਦੀ ਹੈ ਹੁਣ ਤੋਂ ਆਪਣੀ ਦ੍ਰਿਸ਼ਟੀ ਨੂੰ ਰੋਕ। ਮਹਾਰਾਜ ਨੇ ਕਿਹਾ ਕਿ ਜਿਸਨੇ ਦ੍ਰਿਸ਼ਟੀ ਨੂੰ ਰੋਕ ਲਿਆ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ। ਜਿਸਨੇ ਦ੍ਰਿਸ਼ਟੀ ਨੂੰ ਰੋਕ ਲਿਆ, ਉਹ ਤਾਂ ਮਹਾਨ ਹੈ।

*ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥*

(ਅੰਗ ੫੨੬)

ਲੋਭੀ ਦੀ ਦ੍ਰਿਸ਼ਟੀ ਆਪਣੇ ਘਰ ਵਿਚ ਨਹੀਂ ਹੁੰਦੀ। ਧਰਮ ਖੜਾ ਹੈ ਦਇਆ 'ਤੇ। ਦਇਆ ਦੂਜਿਆਂ ਉੱਪਰ ਤੇ ਸੰਤੁਸ਼ਟੀ ਆਪਣੇ ਅੰਦਰ। ਦੂਜਿਆਂ ਉੱਪਰ ਦਇਆ ਹੋਵੇਗੀ ਤਾਂ ਇਹ ਸੇਵਾ ਕਰੇਗਾ, ਜੋ ਸੰਤੁਸ਼ਟ ਨਹੀਂ ਹੈ ਉਹ ਪ੍ਰਭੂ ਦਾ ਸਿਮਰਨ ਨਹੀਂ ਕਰ ਸਕਦਾ, ਜੋ ਦਇਆਲੂ ਨਹੀਂ ਹੈ ਉਹ ਸੇਵਾ ਵੀ ਨਹੀਂ ਕਰ ਸਕਦਾ।

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*

Vol-1

(ਅੰਗ ੨੬)

ਸੇਵਾ ਪ੍ਰਮਾਤਮਾ ਦੀ ਨਹੀਂ ਕਰਨੀ, ਦੁਨੀਆਂ ਦੀ ਕਰਨੀ ਹੈ। ਕਿਉਂ? ਪ੍ਰਮਾਤਮਾ ਨੇ ਇਕ ਨਿਯਮ ਬਣਾਇਆ ਹੈ ਕਿ ਸੇਵਾ ਸਦਾ ਕਮਜ਼ੋਰ ਦੀ ਹੁੰਦੀ ਹੈ।

ਪ੍ਰਮਾਤਮਾ ਦੇ ਸਾਹਮਣੇ ਅਸੀਂ ਬਹੁਤ ਕਮਜ਼ੋਰ ਹਾਂ, ਪ੍ਰਮਾਤਮਾ ਸਾਡੀ ਸੇਵਾ ਕਰ ਰਿਹਾ ਹੈ। ਸੂਰਜ ਬਣ ਕੇ ਸਾਨੂੰ ਰੋਸ਼ਨੀ ਦਿੰਦਾ ਹੈ, ਧਰਤੀ ਬਣ ਕੇ ਸਾਨੂੰ ਅਸਥਾਨ ਦਿੰਦਾ ਹੈ, ਪਵਣ ਬਣ ਕੇ ਸਾਨੂੰ ਪ੍ਰਾਣ ਦੇ ਰਿਹਾ ਹੈ, ਪਾਣੀ ਬਣ ਕੇ ਪ੍ਰਭੂ ਸਾਡੀ ਪਿਆਸ ਬੁਝਾ ਰਿਹਾ ਹੈ, ਅੰਨ ਬਣ ਕੇ ਸਾਡੀ ਭੁੱਖ ਮਿਟਾ ਰਿਹਾ ਹੈ, ਇਹ ਸਭ ਪ੍ਰਭੂ ਕਰ ਰਿਹਾ ਹੈ, ਹੋਰ ਕੌਣ ਕਰ ਰਿਹਾ ਹੈ। ਪ੍ਰਮਾਤਮਾ ਸਾਡੀ ਸੇਵਾ ਵਿਚ ਲੱਗਾ ਹੋਇਆ ਹੈ, ਕਿਉਂ? ਅਸੀਂ ਕਮਜ਼ੋਰ ਹਾਂ। ਜਿਵੇਂ ਨਵਾਂ ਜੰਮਿਆ ਬੱਚਾ, ਹੁਣ ਮਾਂ-ਬਾਪ ਉਸਦੀ ਸੇਵਾ ਕਰ ਰਹੇ ਹਨ। ਕੱਪੜੇ ਬਦਲਦੇ ਹਨ, ਇਸ਼ਨਾਨ ਕਰਾਉਂਦੇ ਹਨ, ਉਸਦਾ ਮਲ-ਮੂਤਰ ਸਾਫ਼ ਕਰਦੇ ਹਨ। ਕਿਉਂਕਿ ਕਮਜ਼ੋਰ ਹੈ। ਮਾਂ ਨੌਕਰਾਣੀ ਬਣੀ ਹੋਈ ਹੈ, ਉਹ ਬੱਚਾ ਰਾਜਾ ਬਣਿਆ ਹੋਇਆ ਹੈ, ਮੇਰਾ ਰਾਜਾ ਬੱਚਾ। ਦਰਅਸਲ ਬੱਚਾ ਇੰਨਾ ਕਮਜ਼ੋਰ ਹੈ, ਸੇਵਾ ਮਾਂ ਕਰ ਰਹੀ ਹੈ ਕਿਉਂਕਿ ਮਾਂ ਬਲਵਾਨ ਹੈ। ਹੌਲੀ-ਹੌਲੀ ਮਾਂ-ਬਾਪ ਬੁੱਢੇ ਹੋ ਗਏ, ਬੱਚਾ ਜਵਾਨ ਹੋ ਗਿਆ, ਸਾਡੇ ਦੇਸ਼ ਦੇ ਵਿਦਵਾਨ ਰਿਸ਼ੀ ਮੁਨੀ ਕਹਿੰਦੇ ਹਨ ਕਿ ਹੁਣ ਇਸ ਨੌਜਵਾਨ ਬਾਲਕ ਨੂੰ ਬੁੱਢੇ ਮਾਂ-ਬਾਪ ਦੀ ਸੇਵਾ ਕਰਨੀ ਚਾਹੀਦੀ ਹੈ। ਕਿਉਂਕਿ ਉਹ ਕਮਜ਼ੋਰ ਹਨ, ਤਾਂ ਹੀ ਮਾਂ-ਬਾਪ ਦਾ ਕਰਜ਼ਾ ਉਤਰੇਗਾ।

ਅਸੀਂ ਕਮਜ਼ੋਰ ਸੀ ਤਾਂ ਮਾਂ-ਬਾਪ ਨੇ ਸੇਵਾ ਕੀਤੀ, ਮਾਂ-ਬਾਪ ਕਮਜ਼ੋਰ ਹੋ ਗਏ ਤਾਂ ਅਸੀਂ ਸੇਵਾ ਕਰੀਏ। ਸੇਵਾ ਹਮੇਸ਼ਾ ਕਮਜ਼ੋਰ ਦੀ ਹੁੰਦੀ ਹੈ। ਦਾਨ ਕਰਨਾ ਵੀ ਸੇਵਾ ਹੈ।

ਸਰੀਰਕ ਮਿਹਨਤ ਨਾਲ ਧਨ ਕਮਾਇਆ, ਉਹ ਦਾਨ ਕਰ ਦਿੱਤਾ, ਸੇਵਾ ਹੈ। ਸੇਵਾ ਕਰਨ ਤੋਂ ਸਿਮਰਨ ਕਰਨਾ ਲੱਖਾਂ ਗੁਣਾ ਮੁਸ਼ਕਿਲ ਹੈ। ਸੇਵਾ ਤਾਂ ਹੰਕਾਰੀ ਵੀ ਕਰ ਲਵੇਗਾ, ਸੇਵਾ ਤਾਂ ਵਿਕਾਰੀ ਵੀ ਕਰ ਲਵੇਗਾ, ਸੇਵਾ ਤਾਂ ਮੂਰਖ ਵੀ ਕਰ ਲਏਗਾ। ਸਿਮਰਨ ਵਿਕਾਰੀ, ਹੰਕਾਰੀ ਮਨੁੱਖ ਨਹੀਂ ਕਰ ਸਕੇਗਾ। ਇਸ ਲਈ ਮੈਂ ਹਮੇਸ਼ਾ ਕਹਿੰਦਾ ਹੁੰਦਾ ਹਾਂ ਕਿ ਸੇਵਾ ਤੋਂ ਸਿਰਫ਼ ਹੱਥ ਪੈਰ ਸਫਲ ਹੋਣਗੇ, ਮਨ ਮਲੀਨ ਬਣਿਆ ਹੀ ਰਹੇਗਾ। ਬੜੇ ਬੜੇ ਦਾਨੀਆਂ ਦਾ ਮਨ ਮੈਲਾ ਹੁੰਦਾ ਹੈ ਅਤੇ ਮੈਂ ਅਜਿਹਾ ਦੇਖਿਆ ਹੈ ਕਿ ਦੋ ਦਾਨੀ ਲੜ ਪੈਂਦੇ ਹਨ, ਦੋ ਗਿਆਨੀ ਲੜ ਪੈਂਦੇ ਹਨ, ਦੋ ਸੇਵਾ ਕਰਨ ਵਾਲੇ ਲੜ ਪੈਂਦੇ ਹਨ।

ਇਕ ਗੁਰਦੁਆਰੇ ਵਿਚ ਅਰਦਾਸ ਦੇ ਸਮੇਂ ਇਕ ਹੀ ਸੱਜਣ ਚੌਰ ਕਰਦਾ ਸੀ, ਦੂਜੇ ਨੂੰ ਨਹੀਂ ਕਰਨ ਦਿੰਦੇ ਸਨ। ਇਕ ਦਿਨ ਕਿਸੇ ਦੂਜੇ ਮਨੁੱਖ ਨੇ ਚੌਰ ਉਠਾ ਲਿਆ। ਉਸਨੇ ਉਸ ਕੋਲੋਂ ਚੌਰ ਫੜ ਕੇ ਉਸਦੇ ਸਿਰ ਵਿਚ ਮਾਰ ਦਿੱਤਾ। ਕਹਿਣ ਲੱਗਾ, ਇਹ ਰੋਜ਼ ਮੈਂ ਕਰਦਾ ਹਾਂ, ਤੂੰ ਕਿਉਂ ਚੁੱਕੀ? ਸੇਵਾ ਕਰਨ ਨਾਲ ਮਨ ਨਿਰਮਲ ਨਹੀਂ ਹੁੰਦਾ। ਦੋ ਖੰਭਾਂ ਨਾਲ ਪੰਛੀ ਉੱਡਦਾ ਹੈ। ਸਾਡੀ ਬੁਲੰਦੀ ਵੀ ਸੇਵਾ ਤੇ ਸਿਮਰਨ ਦੇ ਨਾਲ ਨਸੀਬ ਹੋਵੇਗੀ। ਸੰਤੁਸ਼ਟੀ ਦੇ ਦੁਆਰਾ ਮਨੁੱਖ ਧਰਮ ਦੀ ਪ੍ਰਾਪਤੀ ਕਰ ਲੈਂਦਾ ਹੈ, ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ। ਜਿਸ ਨੇ ਲਕਸ਼ ਧਰਮ ਨੂੰ ਰੱਖਿਆ ਹੈ ਅਤੇ ਪ੍ਰਾਪਤੀ ਦਾ ਸਾਧਨ ਉਸਦੇ ਕੋਲ ਸੰਤੁਸ਼ਟੀ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ ਇਹ ਸਤਿਯੁਗੀ ਹੈ।

ਇਕ ਵਿਅਕਤੀ ਨੇ ਮੈਨੂੰ ਕਿਹਾ ਕਿ ਰਾਮ ਦੀ ਜ਼ਿੰਦਗੀ ਸ੍ਰੀ ਕ੍ਰਿਸ਼ਨ ਨਾਲ ਮੇਲ ਬਿਲਕੁਲ ਨਹੀਂ ਖਾਂਦੀ। ਕ੍ਰਿਸ਼ਨ ਦੇ ਜੀਵਨ ਨਾਲ ਧੰਨ ਗੁਰੂ ਨਾਨਕ ਮੇਲ ਬਿਲਕੁਲ ਨਹੀਂ ਖਾਂਦੇ। ਇਹ ਤਾਂ ਅਲੱਗ ਅਲੱਗ ਹਨ। ਕੀ ਪ੍ਰਮਾਤਮਾ ਅਲੱਗ ਅਲੱਗ ਹੁੰਦੇ ਹਨ? ਧਰਮ ਅਲੱਗ ਅਲੱਗ ਹੁੰਦੇ ਹਨ? ਦਰਅਸਲ ਅਵਤਾਰਾਂ ਦਾ ਮਤਲਬ ਹੈ ਸੰਸਾਰ ਨੂੰ ਧਰਮ ਦੀ ਸਿੱਖਿਆ ਦੇਣੀ, ਪਰ ਸਮਾਂ ਜਿਹੋ ਜਿਹਾ ਹੁੰਦਾ ਹੈ, ਸਮੇਂ ਦੇ ਮਨੁੱਖ ਜਿਹੋ ਜਿਹੇ ਹੁੰਦੇ ਹਨ, ਉਸਨੂੰ ਦੇਖਕੇ ਹੀ ਅਵਤਾਰ ਫ਼ੈਸਲਾ ਕਰਦੇ ਹਨ। ਜਿਵੇਂ ਪ੍ਰਾਇਮਰੀ ਸਕੂਲ, ਕਾਲਜ ਅਤੇ ਯੂਨੀਵਰਸਿਟੀ ਹੈ। ਹੌਲੀ ਹੌਲੀ ਸੰਸਾਰ ਵਿਚ ਵਿਕਾਸ ਹੋਇਆ ਮਨੁੱਖ ਦੀ ਬੁੱਧ ਦਾ। ਅੱਜ ਮਨੁੱਖ ਬਹੁਤ ਸਿਆਣਾ ਹੈ, ਪਹਿਲਾਂ ਇੰਨਾ ਨਹੀਂ ਸੀ। ਅੱਜ ਮਨੁੱਖ ਦੀ ਖੋਜ ਬਹੁਤ ਜ਼ਿਆਦਾ ਹੈ। ਸ੍ਰੀ ਰਾਮ ਨੂੰ ਕਹਿੰਦੇ ਹਨ ਮਰਿਆਦਾ ਪਰਸ਼ੋਤਮ ਸ੍ਰੀ ਰਾਮ। ਹੁਣ ਮਰਿਆਦਾ ਕਿਸ ਨੂੰ ਸਿਖਾਉਣੀ ਹੈ, ਬੱਚੇ ਨੂੰ, ਬੋਲਣ ਦਾ ਢੰਗ, ਬੈਠਣ ਦਾ ਢੰਗ, ਚੱਲਣ ਦਾ ਢੰਗ, ਕੋਈ ਘਰ ਵਿਚ ਮਹਿਮਾਨ ਆਇਆ ਹੈ ਤਾਂ ਕਿਹੋ ਜਿਹਾ ਵਿਵਹਾਰ ਕਰਨਾ ਚਾਹੀਦਾ ਹੈ, ਇਹ ਸਾਰੀ ਮਰਿਆਦਾ ਬੱਚੇ ਨੂੰ ਸਮਝਾਉਣੀ ਹੈ। ਸ੍ਰੀ ਰਾਮ ਦੇ ਸਾਹਮਣੇ ਪ੍ਰਾਇਮਰੀ ਸਕੂਲ ਸੀ। ਜੋ ਜ਼ਮਾਨਾ ਸੀ, ਸਮਾਂ ਸੀ। ਅਜਿਹਾ ਨਹੀਂ ਕਿ ਸ੍ਰੀ ਰਾਮ ਕਾਲਜ ਦੇ ਪ੍ਰੋਫ਼ੈਸਰ ਨਹੀਂ ਹੋ ਸਕਦੇ ਸਨ, ਉਹ ਤਾਂ ਪ੍ਰੋਫ਼ੈਸਰ ਸਨ, ਪਰ ਕੀ ਕੀਤਾ ਜਾਂਦਾ, ਸਾਹਮਣੇ ਪ੍ਰਾਇਮਰੀ ਸਕੂਲ ਸੀ। ਉਸਨੇ ਮਰਿਆਦਾ ਦੱਸਣੀ ਸੀ, ਮਾਂ ਦੀ ਕੀ ਮਰਿਆਦਾ ਹੈ, ਪਿਤਾ ਦੀ ਕੀ ਮਰਿਆਦਾ ਹੈ, ਗੁਰੂ ਦੀ ਕੀ, ਸ਼ਿਸ਼ ਦੀ ਕੀ, ਰਾਜਾ ਦੀ ਕੀ। ਮਰਿਆਦਾ ਬਣਾਉਣੀ ਪਈ ਅਤੇ ਮਰਿਆਦਾ



ਬਣਾਉਣਾ ਨਾਲ ਇੰਨਾ ਸਪੱਸ਼ਟ ਹੋ ਗਿਆ ਕਿ ਜੀਵਨ ਬਿਨਾਂ ਮਰਿਆਦਾ ਦੇ ਚੱਲਦਾ ਆਇਆ ਸੀ। ਸਾਹਮਣੇ ਪ੍ਰਾਇਮਰੀ ਸਕੂਲ ਸੀ ਤਾਂ ਕੀ ਕੀਤਾ ਜਾਂਦਾ, ਕਾਲਜ ਤਾਂ ਹੈ ਨਹੀਂ ਸੀ। ਦੁਆਪਰ ਤੱਕ ਪਹੁੰਚਦੇ ਪਹੁੰਚਦੇ ਮਨੁੱਖ ਬਾਲਗ਼ ਹੋ ਗਿਆ। ਸ੍ਰੀ ਕ੍ਰਿਸ਼ਨ ਨੂੰ ਮਰਿਆਦਾ ਪਰਸ਼ੋਤਮ ਨਹੀਂ ਕਿਹਾ ਗਿਆ। ਇਹਨਾਂ ਨੂੰ ਕਹਿੰਦੇ ਹਨ ਲੀਲਾ ਪਰਸ਼ੋਤਮ। ਸ੍ਰੀ ਕ੍ਰਿਸ਼ਨ ਦੇ ਜੀਵਨ ਵਿਚ ਮਰਿਆਦਾ ਨਾਮ ਦੀ ਕੋਈ ਚੀਜ਼ ਨਹੀਂ। ਇਕ ਨੌਜਵਾਨ ਨੂੰ ਸਿਖਾਉਣਾ ਪਏਗਾ ਕਿ ਕਿਵੇਂ ਬੈਠਣਾ ਚਾਹੀਦਾ ਹੈ, ਕਿਵੇਂ ਚੱਲਣਾ ਚਾਹੀਦਾ ਹੈ, ਕਿਵੇਂ ਬੋਲਣਾ ਚਾਹੀਦਾ ਹੈ। ਜੇਕਰ ਸਿਖਾਉਣ ਦੀ ਲੋੜ ਹੈ ਤਾਂ ਇਹ ਨੌਜਵਾਨ ਨਹੀਂ ਹੈ, ਅਜੇ ਬੱਚਾ ਹੈ। ਮਰਿਆਦਾ ਬੱਚਿਆਂ ਨੂੰ ਸਿਖਾਉਣੀ ਪੈਂਦੀ ਹੈ। ਸ੍ਰੀ ਕ੍ਰਿਸ਼ਨ ਨੇ ਕਿਹਾ ਕਿ ਜੀਵਨ ਨੂੰ ਲੀਲਾ ਦੀ ਤਰ੍ਹਾਂ ਲਉ, ਖੇਡ ਦੀ ਤਰ੍ਹਾਂ ਲਉ। ਜਨਮ ਮਰਨ ਇਕ ਖੇਡ ਹੈ।

ਮੈਂ ਇਕ ਗੱਲ ਕਿਹਾ ਕਰਦਾ ਹਾਂ ਕਿ 99% ਮਨੁੱਖ ਆਪਣੀਆਂ ਗ਼ਲਤੀਆਂ ਤੋਂ ਸਿੱਖਦਾ ਹੈ, ਕੋਈ ਅਵਤਾਰਾਂ ਤੋਂ ਨਹੀਂ ਸਿੱਖਦਾ। 1% ਮਨੁੱਖ ਹੋਣਗੇ ਜੋ ਗੁਰੂ ਤੋਂ ਸਿੱਖਣਗੇ, ਅਵਤਾਰਾਂ ਤੋਂ ਸਿੱਖਣਗੇ। ਮਨੁੱਖ ਗ਼ਲਤੀਆਂ ਤੋਂ ਕਿਵੇਂ ਸਿੱਖਦਾ ਹੈ? ਜਦੋਂ ਮਨੁੱਖ ਗ਼ਲਤੀ ਕਰਦਾ ਹੈ, ਫਿਰ ਗ਼ਲਤੀ ਜਦੋਂ ਦੁੱਖ ਪੈਦਾ ਕਰਦੀ ਹੈ ਤਾਂ ਫਿਰ ਕਹਿੰਦਾ ਹੈ ਹੁਣ ਨਹੀਂ ਕਰਾਂਗਾ, ਪਰ ਹੰਕਾਰੀ ਮਨੁੱਖ ਕਦੀ ਝੁੱਕਦਾ ਨਹੀਂ।

ਸ਼ੇਖ਼ ਸਾਅਦੀ ਨੇ ਬੜੀ ਸੁੰਦਰ ਕਹਾਣੀ ਲਿਖੀ ਹੈ। ਇਕ ਆਦਮੀ ਦਰਿਆ ਦੇ ਤੱਟ 'ਤੇ ਖੜਾ ਸੀ। ਬੜੀ ਨਿਰਮਲ ਧਾਰਾ ਨਦੀ ਵਹਿ ਰਹੀ ਸੀ। ਉਥੇ ਖੜਾ ਸੀ ਅਤੇ ਉਸਦਾ ਚਿਹਰਾ ਦੱਸ ਰਿਹਾ ਸੀ ਕਿ ਉਸਨੂੰ ਪਿਆਸ ਬੜੀ ਲੱਗੀ ਸੀ। ਉਸਦੇ ਕੋਲੋਂ ਇਕ ਫ਼ਕੀਰ ਲੰਘਿਆ ਤੇ ਉਸਨੇ ਪੁੱਛ ਲਿਆ, ਲੱਗਦਾ ਹੈ ਤੈਨੂੰ ਪਿਆਸ ਬੜੀ ਲੱਗੀ ਹੈ। ਕਹਿਣ ਲੱਗਾ ਹਾਂ, ਬਹੁਤ ਪਿਆਸ ਲੱਗੀ ਹੈ। ਫ਼ਕੀਰ ਕਹਿਣ ਲੱਗਾ, ਤੈਨੂੰ ਕਿਸ ਨੇ ਰੋਕਿਆ ਹੈ? ਇਹ ਨਦੀ ਵਹਿ ਰਹੀ ਹੈ, ਪੀ ਲਉ। ਪਤਾ ਹੈ ਉਸਨੇ ਕੀ ਕਿਹਾ? ਪੀਣ ਦੇ ਲਈ ਮੈਨੂੰ ਨਦੀ ਦੇ ਅੱਗੇ ਝੁੱਕਣਾ ਪਏਗਾ। ਮੈਂ ਤਾਂ ਅੱਜ ਤੱਕ ਕਿਸੇ ਦੇ ਅੱਗੇ ਨਹੀਂ ਝੁੱਕਿਆ। ਫ਼ਕੀਰ ਨੇ ਕਿਹਾ, ਫਿਰ ਪਿਆਸੇ ਰਹਿ ਜਾਉਗੇ। ਪਾਣੀ ਤਾਂ ਝੁੱਕ ਕੇ ਹੀ ਮਿਲੇਗਾ। ਤੁਹਾਡੇ ਅੱਗੇ ਅਰਜ਼ ਕਰਾਂ, ਬਾਣੀ ਦਾ ਰੱਸ ਵੀ ਝੁੱਕ ਕੇ ਹੀ ਮਿਲੇਗਾ। ਜੇਕਰ ਕੋਈ ਕਹੇ ਮੈਂ ਮੈਂ ਮੈਂ, ਨਹੀਂ। ਤੇਰਾ ਤੇਰਾ ਤੇਰਾ, ਤੂੰ।

ਇਕ ਦਿਨ ਮੈਂ ਭਾਈ ਗੁਰਦਾਸ ਜੀ ਨੂੰ ਪੜ੍ਹ ਰਿਹਾ ਸੀ। ਚਾਹੇ ਉਹ ਗਿਆਨੀ ਹਨ, ਦਾਰਸ਼ਨਿਕ ਹਨ, ਮਹਾਨ ਸ਼ਾਇਰ ਕਵੀ ਹਨ, ਉਹਨਾਂ ਦੀ ਬਾਣੀ ਨੂੰ ਕੁੰਜੀ ਕਿਹਾ ਗਿਆ। ਉਹਨਾਂ ਦੇ ਦੋ ਕਬਿਤ ਸਵੱਯੇ ਪੜ੍ਹ ਕੇ ਮੈਂ ਦੰਗ ਰਹਿ ਗਿਆ। ਭਾਈ ਸਾਹਿਬ ਕਹਿੰਦੇ ਹਨ-

*ਰੂਪਹੀਣ ਕੁਲਹੀਣ ਗੁਣਹੀਣ ਗਿਆਨਹੀਣ*
*ਸੋਭਾਹੀਣ ਭਾਗਹੀਣ ਤਪਹੀਣ ਬਾਵਰੀ।*

ਹੇ ਪ੍ਰਭੂ ! ਮੇਰੇ ਕੋਲ ਅਜਿਹਾ ਰੂਪ ਰੰਗ ਵੀ ਨਹੀਂ ਜਿਸ ਉੱਤੇ ਮੈਂ ਮਾਣ ਕਰ ਸਕਾਂ ਅਤੇ ਜੋ ਰੂਪ ਰੰਗ ਹੈ, ਤੇਰਾ ਦਿੱਤਾ ਹੋਇਆ ਹੈ। ਕੋਈ ਗੁਣ ਨਹੀਂ। ਕੋਈ ਮੇਰੀ ਉੱਚੀ ਕੁਲ ਵੀ ਨਹੀਂ

ਹੈ। ਸੋਭਾ ਵੀ ਨਹੀਂ ਹੈ। ਕੋਈ ਮਾਨ ਮਰਿਆਦਾ ਵੀ ਨਹੀਂ ਹੈ। ਗਿਆਨ ਵੀ ਨਹੀਂ ਹੈ। ਮੇਰੇ ਕੋਲ ਚੰਗੀ ਬੁੱਧ ਵੀ ਨਹੀਂ ਹੈ, ਪਾਗ਼ਲ ਹਾਂ। ਜਿਹੜਾ ਪਾਗ਼ਲ ਹੈ, ਉਹ ਤਾਂ ਕਹਿੰਦਾ ਹੈ ਮੇਰੇ ਤੋਂ ਵੱਡਾ ਸਮਝਦਾਰ ਕੋਈ ਨਹੀਂ ਹੈ। ਮਨੋਚਿੰਤਕ ਵੀ ਕਹਿੰਦੇ ਹਨ ਕਿ ਕਿਸੇ ਪਾਗ਼ਲ ਨੇ ਅੱਜ ਤੱਕ ਇਹ ਕਬੂਲ ਨਹੀਂ ਕੀਤਾ ਕਿ ਮੈਂ ਪਾਗ਼ਲ ਹਾਂ। ਇਹ ਸੰਤਾਂ ਨੂੰ ਪਾਗ਼ਲ ਕਹਿੰਦੇ ਰਹੇ ਹਨ, ਸੰਤ ਇਹਨਾਂ ਨੂੰ ਪਾਗ਼ਲ ਕਹਿੰਦੇ ਰਹੇ ਹਨ। ਭਾਈ ਗੁਰਦਾਸ ਜੀ ਦੂਜੀ ਪੰਗਤੀ ਵਿਚ ਕਹਿੰਦੇ ਹਨ ਕਿ ਦੇਖ ਸਕਾਂ ਸੱਚ ਨੂੰ, ਮੇਰੇ ਕੋਲ ਅੱਖਾਂ ਨਹੀਂ ਹਨ। ਸੁਣ ਸਕਾਂ ਸੱਚ ਨੂੰ, ਮੇਰੇ ਕੋਲ ਕੰਨ ਵੀ ਨਹੀਂ ਹਨ। ਮੇਰੇ ਕੋਲ ਜੋ ਕੰਨ ਹਨ, ਉਹ ਝੂਠ ਸੁਣ ਸਕਦੇ ਹਨ, ਸੱਚ ਨਹੀਂ। ਉਹ ਪੁੱਤਰ ਨੂੰ ਸੁਣ ਸਕਦੇ ਹਨ, ਮਿੱਤਰ ਨੂੰ ਸੁਣ ਸਕਦੇ ਹਨ, ਪਤਨੀ ਨੂੰ ਸੁਣ ਸਕਦੇ ਹਨ, ਮਾਂ-ਬਾਪ ਨੂੰ ਸੁਣ ਸਕਦੇ ਹਨ ਪਰ ਪ੍ਰਮਾਤਮਾ ਨੂੰ ਨਹੀਂ ਸੁਣ ਸਕਦੇ। ਗੁਰੂ ਗ੍ਰੰਥ ਸਾਹਿਬ ਦੇ ਬੋਲ ਪ੍ਰਮਾਤਮਾ ਦੇ ਬੋਲ ਹਨ। ਜੋ ਪ੍ਰਮਾਤਮਾ ਦੇ ਬੋਲ ਧਿਆਨ ਨਾਲ ਸੁਣੇ, ਉਹ ਪ੍ਰਮਾਤਮਾ ਜਿਹਾ ਹੀ ਹੋ ਜਾਂਦਾ ਹੈ। ਮੇਰੇ ਦੋਨੋਂ ਹੱਥ ਵੀ ਤੇਰੇ ਹਨ, ਪੈਰ ਵੀ ਤੇਰੇ ਹਨ। ਭਾਵ ਲੰਗੜਾ ਅਤੇ ਟੁੰਡਾ, ਮੇਰੇ ਕੋਲ ਕੁਝ ਵੀ ਨਹੀਂ। ਤੇਰਾ ਦਾਮਨ ਫੜ ਸਕਾਂ, ਮੇਰੇ ਕੋਲ ਹੱਥ ਨਹੀਂ ਹਨ। ਤੇਰੇ ਮਾਰਗ 'ਤੇ ਚੱਲ ਸਕਾਂ, ਮੇਰੇ ਕੋਲ ਪੈਰ ਨਹੀਂ ਹਨ। ਤੈਨੂੰ ਦੇਖ ਸਕਾਂ, ਮੇਰੇ ਕੋਲ ਅੱਖਾਂ ਵੀ ਨਹੀਂ ਹਨ। ਤੈਨੂੰ ਸੁਣ ਸਕਾਂ, ਮੇਰੇ ਕੋਲ ਕੰਨ ਵੀ ਨਹੀਂ ਹਨ। ਮੈਂ ਆਪਣੇ ਬੋਲ ਤੇਰੇ ਤੱਕ ਪਹੁੰਚਾ ਸਕਾਂ, ਮੇਰੇ ਕੋਲ ਜ਼ੁਬਾਨ ਵੀ ਨਹੀਂ ਹੈ। ਮਨੁੱਖ ਜੋ ਕੁਝ ਬੋਲਦਾ ਹੈ ਉਸਦੇ ਬੋਲ ਜ਼ਿਆਦਾ ਤੋਂ ਜ਼ਿਆਦਾ ਪਰਿਵਾਰ ਤੱਕ ਪਹੁੰਚਦੇ ਹਨ, ਗੁਆਂਢੀਆਂ ਤੱਕ ਪਹੁੰਚ ਜਾਣਗੇ। ਜੇਕਰ ਇਹ ਥੋੜਾ ਜਿਹਾ ਸਮਰੱਥ ਹੈ ਤਾਂ ਰਾਜ ਦਰਬਾਰ ਤੱਕ ਪਹੁੰਚ ਜਾਣਗੇ। ਸੰਤ ਉਸਨੂੰ ਕਹਿੰਦੇ ਹਨ ਜਿਸਦੇ ਬੋਲ ਨਿਰੰਕਾਰ ਤੱਕ ਪਹੁੰਚਦੇ ਹਨ।

*ਜਾ ਕਾ ਕਹਿਆ ਦਰਗਹ ਚਲੈ॥*

(ਅੰਗ ੧੮੬)

ਇਸਦਾ ਬੋਲਿਆ ਹੋਇਆ ਪ੍ਰਮਾਤਮਾ ਵੀ ਮੰਨਦਾ ਹੈ। ਪ੍ਰਮਾਤਮਾ ਉਸਦੀ ਕਿਸੇ ਗੱਲ ਨੂੰ ਠੁਕਰਾਉਂਦਾ ਨਹੀਂ। ਭਾਈ ਸਾਹਿਬ ਕਹਿੰਦੇ ਹਨ, ਹੇ ਪ੍ਰਭੂ ! ਤੇਰੇ ਕੰਨਾਂ ਤੱਕ ਮੈਂ ਆਪਣੇ ਬੋਲ ਪਹੁੰਚਾ ਸਕਾਂ, ਮੇਰੇ ਕੋਲ ਜ਼ੁਬਾਨ ਹੀ ਨਹੀਂ ਹੈ। ਹੇ ਪ੍ਰਭੂ ! ਹਿਰਦੇ ਵਿਚ ਪ੍ਰੀਤ ਵੀ ਨਹੀਂ ਹੈ। ਤੇਰੇ ਉੱਪਰ ਭਰੋਸਾ ਵੀ ਨਹੀਂ ਹੈ। ਤੇਰੇ ਮਾਰਗ 'ਤੇ ਚੱਲ ਸਕਾਂ, ਮੇਰੇ ਕੋਲ ਕੋਈ ਮਰਿਆਦਾ, ਉਹ ਰੀਤ ਵੀ ਨਹੀਂ ਹੈ। ਤੇਰਾ ਭੈਅ ਅਤੇ ਅਦਬ ਵੀ ਨਹੀਂ ਹੈ। ਤੇਰਾ ਚਿੰਤਨ ਕਰ ਸਕਾਂ, ਮੇਰੇ ਕੋਲ ਯਾਦ ਸ਼ਕਤੀ ਵੀ ਨਹੀਂ ਹੈ। ਮੇਰੇ ਕੋਲ ਸਹਿਜ ਵੀ ਨਹੀਂ ਹੈ।

ਸਹਿਜ ਕਿਸਨੂੰ ਕਹਿੰਦੇ ਹਨ? ਜੋ ਆਪਣੇ ਆਪ ਤੋਂ ਜਨਮੇ, ਉਸਨੂੰ ਕਹਿੰਦੇ ਹਨ ਸਹਿਜ। ਜਿਵੇਂ ਮੈਨੂੰ ਭੁੱਖ ਲੱਗੀ ਹੈ, ਭੁੱਖ ਅੰਦਰੋਂ ਪੈਦਾ ਹੋਈ ਹੈ। ਹੁਣ ਮੈਂ ਖਾ ਰਿਹਾ ਹਾਂ ਤਾਂ ਇਹ ਖਾਣਾ ਸਹਿਜ ਹੈ। ਮੈਨੂੰ ਭੁੱਖ ਨਹੀਂ ਲੱਗੀ ਅਤੇ ਮੈਂ ਫਿਰ ਵੀ ਖਾ ਰਿਹਾ ਹਾਂ, ਇਹ ਖਾਣਾ ਸਹਿਜ ਨਹੀਂ ਹੈ। ਮੇਰੇ ਅੰਦਰ ਪ੍ਰਭੂ ਦੀ ਪਿਆਸ ਪੈਦਾ ਹੋ ਗਈ ਅਤੇ ਮੈਂ ਵਾਹਿਗੁਰੂ ਵਾਹਿਗੁਰੂ



ਕਰ ਰਿਹਾ ਹਾਂ। ਇਹ ਵਾਹਿਗੁਰੂ ਵਾਹਿਗੁਰੂ ਕਰਨਾ ਸਹਿਜ ਹੈ। ਤੜਪ ਤਾਂ ਅੰਦਰ ਹੈ ਨਹੀਂ, ਪਿਆਸ ਤਾਂ ਅੰਦਰ ਹੈ ਨਹੀਂ, ਭੁੱਖ ਤਾਂ ਅੰਦਰ ਹੈ ਨਹੀਂ, ਮੈਂ ਪਾਠ ਕਰ ਰਿਹਾ ਹਾਂ, ਇਹ ਸਹਿਜ ਨਹੀਂ ਹੈ।

ਭਾਈ ਸਾਹਿਬ ਅੱਗੇ ਕਹਿੰਦੇ ਹਨ ਕਿ ਹੇ ਪ੍ਰਭੂ ! ਤੇਰੇ ਚਰਨ ਮੈਨੂੰ ਕਿਵੇਂ ਪ੍ਰਾਪਤ ਹੋਣ। ਅੰਗ ਅੰਗ ਮੇਰਾ ਟੁੱਟਾ ਹੋਇਆ ਹੈ। ਇਹ ਤਾਂ ਫਿਰ ਇਸ ਤਰ੍ਹਾਂ ਹੈ ਜਿਵੇਂ ਪੱਥਰ। ਪੱਥਰ ਦੇਖ ਨਹੀਂ ਸਕਦਾ, ਪੱਥਰ ਬੋਲ ਨਹੀਂ ਸਕਦਾ, ਪੱਥਰ ਸੁਣ ਨਹੀਂ ਸਕਦਾ, ਪੱਥਰ ਕਿਸੇ ਨੂੰ ਫੜ ਨਹੀਂ ਸਕਦਾ, ਪੱਥਰ ਸਮਝ ਵੀ ਨਹੀਂ ਸਕਦਾ। ਬਹੁਤ ਸਾਰੇ ਲੋਕ ਮੰਦਿਰਾਂ, ਮਸਜਿਦਾਂ, ਗੁਰਦੁਆਰਿਆਂ ਵਿਚ ਇਸ ਤਰ੍ਹਾਂ ਬੈਠੇ ਹੁੰਦੇ ਹਨ ਜਿਵੇਂ ਪੱਥਰ। ਖਿਮਾ ਕਰਨਾ। ਸ਼ਾਇਦ ਤੁਹਾਨੂੰ ਪਤਾ ਹੋਵੇ ਜਦੋਂ ਬੋਧ ਧਰਮ ਨੂੰ ਭਾਰਤ 'ਚੋਂ ਉਖਾੜ ਦਿੱਤਾ ਗਿਆ ਤਾਂ ਜਿਹੜੇ ਵੱਡੇ ਵੱਡੇ ਬੋਧ ਭਿਖਸ਼ੂ ਸਨ ਉਹਨਾਂ ਨੇ ਚੀਨ ਦਾ ਰਸਤਾ ਫੜਿਆ।

ਅੱਜ ਜਦੋਂ ਏਸ਼ੀਆ ਵਿਚ ਇੰਨਾ ਬੋਧ ਹੈ, ਚੀਨ ਜਾਪਾਨ, ਮੰਗੋਲੀਆ, ਬਰਮਾ, ਥਾਈਲੈਂਡ ਆਦਿਕ ਇਹ ਸਭ ਬੁਧਿਸਟ ਹਨ। ਉਹ ਜਿਹੜੇ ਚੋਟੀ ਦੇ ਬੋਧ ਭਿਖਸ਼ੂ ਸਨ, ਉਹਨਾਂ ਨੇ ਇਸ ਮੁਲਕ ਨੂੰ ਛੱਡ ਦਿੱਤਾ। ਬਹੁਤ ਭਿਅੰਕਰ ਜ਼ੁਲਮ ਹੋਇਆ ਉਹਨਾਂ ਉੱਤੇ। ਉਹਨਾਂ ਬੋਧ ਭਿਖਸ਼ੂਆਂ ਵਿਚੋਂ ਇਕ ਭਿਖਸ਼ੂ ਦਾ ਨਾਮ ਹੀ ਬੋਧ ਧਰਮ ਸੀ, ਜਿਸਦੇ ਵਿਵਹਾਰ ਤੋਂ, ਜ਼ਿੰਦਗੀ ਤੋਂ ਚੀਨ ਦਾ ਜੋ ਬਾਦਸ਼ਾਹ ਸੀ, ਪ੍ਰਭਾਵਿਤ ਹੋਇਆ। ਉਹ ਬੋਧੀ ਹੋ ਗਿਆ। ਕਿਉਂਕਿ ਯਥਾ ਰਾਜਾ ਤਥਾ ਪ੍ਰਜਾ। ਰਾਜੇ ਦਾ ਧਰਮ ਪਰਜਾ ਦਾ ਧਰਮ ਬਣ ਜਾਂਦਾ ਹੈ। ਵਿਵਹਾਰ ਤੋਂ ਪ੍ਰਭਾਵਿਤ ਹੋ ਕੇ ਬੁਧਿਸਟ ਤਾਂ ਹੋ ਗਿਆ ਪਰ ਬੋਧ ਮਾਰਗ 'ਤੇ ਚੱਲ ਨਹੀਂ ਰਿਹਾ ਸੀ। ਅਜਿਹਾ ਉਸ ਬੋਧ ਭਿਖਸ਼ੂ ਨੂੰ ਮਹਿਸੂਸ ਹੋਇਆ, ਇਹ ਕਰਦਾ ਕੁਝ ਵੀ ਨਹੀਂ ਹੈ। ਰੋਜ਼ ਸ਼ਾਮ ਨੂੰ ਉਹ ਬੋਧ ਭਿਖਸ਼ੂ ਕਥਾ ਕਰਦਾ ਸੀ ਬੋਧ ਦੀ। ਹਜ਼ਾਰ, ਡੇਢ ਹਜ਼ਾਰ ਉਸ ਸਮੇਂ ਲੋਕ ਉਸਨੂੰ ਸੁਣਨ ਆਉਂਦੇ ਸਨ। ਇਕ ਦਿਨ ਇਕ ਅਜੀਬੋ ਗ਼ਰੀਬ ਕਰਿਸ਼ਮਾ ਹੋ ਗਿਆ। ਉਹ ਕੰਧ ਦੇ ਵੱਲ ਬੈਠ ਗਿਆ ਤੇ ਕਥਾ ਸ਼ੁਰੂ ਕਰ ਦਿੱਤੀ। ਭਗਤ ਲੋਕ ਤਾਂ ਸਾਹਮਣੇ ਬੈਠੇ ਸਨ, ਉਸਨੇ ਉਹਨਾਂ ਵੱਲ ਪਿੱਠ ਕਰ ਦਿੱਤੀ। ਜਿਵੇਂ ਭਗਤਾਂ ਨੂੰ ਪਿਆਰ ਨਾਲ ਕਥਾ ਸੁਣਾਉਂਦਾ ਸੀ, ਉਸੇ ਤਰ੍ਹਾਂ ਉਹ ਕੰਧ ਨੂੰ ਸੁਣਾਉਣ ਲੱਗ ਪਿਆ। ਕੁਝ ਦੇਰ ਰਾਜਾ ਬਰਦਾਸ਼ਤ ਕਰਦਾ ਰਿਹਾ, ਪਬਲਿਕ ਚੁੱਪ ਸੀ ਕਿ ਰਾਜਾ ਕੁਝ ਬੋਲੇ ਤੇ ਉਸਨੂੰ ਸਮਝਾਏ। ਕੁਝ ਦੇਰ ਰਾਜਾ ਚੁੱਪ ਰਿਹਾ, ਫਿਰ ਖੜਾ ਹੋ ਗਿਆ। ਉਸਨੇ ਕਿਹਾ ਸੰਤ ਜੀ, ਭਗਤ ਲੋਕ ਤਾਂ ਇੱਧਰ ਬੈਠੇ ਹਨ। ਤੁਸੀਂ ਦੀਵਾਰ ਵੱਲ ਬੋਲ ਰਹੇ ਹੋ। ਪਤਾ ਹੈ ਉਸ ਬੋਧ ਭਿਖਸ਼ੂ ਨੇ ਕੀ ਕਿਹਾ? ਮੈਂ ਇਹਨਾਂ ਲੋਕਾਂ ਵਿਚ ਤੇ ਦੀਵਾਰ ਵਿਚ ਕੋਈ ਫ਼ਰਕ ਨਹੀਂ ਸਮਝਦਾ। ਚਾਹੇ ਲੋਕਾਂ ਨੂੰ ਸੁਣਾਵਾਂ, ਚਾਹੇ ਦੀਵਾਰ ਨੂੰ, ਨਾ ਦੀਵਾਰ ਨੇ ਬਦਲਣਾ ਹੈ, ਨਾ ਇਹਨਾਂ ਨੇ। ਇਸ ਲਈ ਅੱਜ ਮੈਂ ਦੀਵਾਰ ਨੂੰ ਸੁਣਾਵਾਂਗਾ। ਨਾ ਤੁਸੀਂ ਕੁਝ ਕਰਦੇ ਹੋ, ਨਾ ਦੀਵਾਰ ਕਰਦੀ ਹੈ। ਬੜਾ ਵੱਡਾ ਤਮਾਚਾ ਮਾਰ ਦਿੱਤਾ ਉਸ ਬੋਧ ਨੇ। ਰਾਜਾ ਬੜਾ ਸ਼ਰਮਿੰਦਾ ਹੋਇਆ। ਦੀਵਾਰ ਤੇ ਸਾਡੇ ਵਿਚ ਅੰਤਰ ਕੀ ਹੈ, ਨਾ ਇਹ ਗਹਿਰਾਈ ਨਾਲ ਸੁਣਦੀ ਹੈ ਨਾ ਅਸੀਂ।

ਮੈਂ ਅਰਜ਼ ਕਰਾਂ, ਜਿੰਨਾ ਕੋਈ ਗਹਿਰਾ ਸੁਣੇਗਾ, ਉਸਦੀ ਸਮਝ ਉੱਨੀ ਉੱਚੀ ਹੋਵੇਗੀ। ਜਿਸ ਦਰੱਖ਼ਤ ਨੇ ਆਪਣੀਆਂ ਸ਼ਾਖ਼ਾਵਾਂ ਨੂੰ ਆਸਮਾਨ ਤੱਕ ਲੈ ਕੇ ਜਾਣਾ ਹੈ, ਉਸਨੂੰ ਆਪਣੀਆਂ ਜੜ੍ਹਾਂ ਪਤਾਲ ਵਿਚ ਲੈ ਕੇ ਜਾਣੀਆਂ ਪੈਣਗੀਆਂ। ਜਿਸਦਾ ਸੁਣਨਾ ਗਹਿਰਾ ਨਹੀਂ ਹੈ, ਉਸਦੀ ਸਮਝ ਉੱਚੀ ਨਹੀਂ ਹੋਵੇਗੀ, ਜੇਕਰ ਅਜੇ ਤੱਕ ਸਮਝ ਪ੍ਰਭੂ ਤੱਕ ਨਹੀਂ ਪਹੁੰਚੀ ਤਾਂ ਸਮਝ ਲੈਣਾ ਕਿ ਅਜੇ ਤੱਕ ਸੁਣਨਾ ਗਹਿਰਾ ਨਹੀਂ ਹੈ।

ਡਾ: ਮੁਹੰਮਦ ਇਕਬਾਲ ਕਹਿੰਦੇ ਹਨ-

*ਖ਼ੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ।*
*ਪਰ ਯਹੀ ਏਕ ਮੁਸ਼ਕਿਲ ਹੈ ਕਿ ਯਹ ਬੜੀ ਮੁਸ਼ਕਿਲ ਸੇ ਹੋਤੀ ਹੈ।*

ਦਿਲ ਵਿਚੋਂ ਉਹੀ ਗੱਲ ਨਿਕਲੇਗੀ ਜਿਸ ਨੂੰ ਦਿਲ ਮੰਨਦਾ ਹੈ, ਦਿਲ ਵਿਚ ਪਿਆਰ ਹੈ। ਉਪਰੋਂ ਉਪਰੋਂ ਸਭ ਪਾਠ ਚੱਲਦੇ ਹਨ, ਕੁਝ ਵੀ ਨਹੀਂ ਹੁੰਦਾ। ਗਹਿਰਾਈ ਨਾਲ ਕੋਈ ਇਕ ਪੰਗਤੀ ਵੀ ਸੁਣ ਲਏ-

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*

(ਸੁਖਮਨੀ ਸਾਹਿਬ)

ਮਤਲਬ ਅਸੀਂ ਇਕ ਕਿਨਕਾ ਮਾਤਰ ਵੀ ਅੰਦਰ ਨਹੀਂ ਵਸਾਇਆ। ਸੁਣਕੇ ਹੀ ਅੰਦਰ ਵੱਸਦਾ ਹੈ। ਸੁਣੇਗਾ ਉਹ ਜਿਸਦੇ ਅੰਦਰ 'ਮੈਂ' ਭਾਵਨਾ ਕਮਜ਼ੋਰ ਹੋਵੇਗੀ। ਇਹ ਹਰ ਥਾਂ ਆਪਣਾ ਨਾਮ ਪ੍ਰਗਟ ਕਰਦਾ ਹੈ। ਮਹਾਰਾਜ ਕਹਿੰਦੇ ਹਨ, ਸੂਰਜ ਨਹੀਂ ਬਦਲਦਾ, ਚੰਦਰਮਾ ਨਹੀਂ ਬਦਲਦਾ, ਧਰਤੀ ਨਹੀਂ ਬਦਲਦੀ। ਸਾਗਰ ਵੀ ਉਹੀ ਹੈ। ਜੇ ਬਦਲਿਆ ਹੈ ਤਾਂ ਇਨਸਾਨ ਬਦਲਿਆ ਹੈ। ਯੁੱਗ ਬਦਲਿਆ ਹੈ। ਯੁੱਗ, ਸੂਰਜ, ਚੰਦ, ਧਰਤੀ ਦੀ ਦੁਨੀਆਂ ਵਿਚ ਨਹੀਂ ਬਦਲਦਾ। ਯੁੱਗ ਬਦਲਦਾ ਹੈ ਮਨੁੱਖ ਦੀ ਦੁਨੀਆਂ ਵਿਚ। ਕਿਵੇਂ ਬਦਲਦਾ ਹੈ? ਜਦੋਂ ਮਨੁੱਖ ਦੇ ਵਿਚਾਰ ਬਦਲਦੇ ਹਨ। ਵਿਚਾਰ ਦੇ ਬਦਲਦੇ ਹੀ ਉਸਦਾ ਖਾਣ-ਪੀਣ, ਪਹਿਨਣ, ਰਹਿਣ-ਸਹਿਣ ਸਭ ਬਦਲ ਜਾਂਦਾ ਹੈ। ਇਕ ਮਨੁੱਖ ਸਵੇਰੇ ਹਿੰਦੂ ਹੈ, ਸ਼ਾਮ ਨੂੰ ਉਹ ਕਰਿਸ਼ਚਨ ਹੋ ਗਿਆ। ਹੁਣ ਤੁਸੀਂ ਦੱਸੋ, ਕੀ ਬਦਲ ਗਿਆ? ਹੱਥ ਪੈਰ ਬਦਲ ਗਏ ਉਸਦੇ? ਨੈਣ ਨਕਸ਼ ਬਦਲ ਗਏ? ਉਸ ਦੀਆਂ ਹੱਡੀਆਂ ਬਦਲ ਗਈਆਂ ਹਨ? ਕੀ ਬਦਲਿਆ ? ਉਸਦੇ ਵਿਚਾਰ ਬਦਲ ਗਏ। ਜੋ ਸ਼ਾਮ ਨੂੰ ਕਰਿਸ਼ਚਨ ਸੀ, ਉਹ ਸਵੇਰੇ ਮੁਸਲਮਾਨ ਬਣ ਗਿਆ। ਹੁਣ ਤੁਸੀਂ ਦੱਸੋ ਕੀ ਬਦਲ ਗਿਆ? ਵਿਚਾਰ ਬਦਲ ਗਏ। ਹਿੰਦੂ ਹੋਣਾ ਇਕ ਵਿਚਾਰ ਹੈ, ਮੁਸਲਮਾਨ ਹੋਣਾ ਇਕ ਵਿਚਾਰ ਹੈ, ਕਰਿਸ਼ਚਨ ਹੋਣਾ ਇਕ ਵਿਚਾਰ ਹੈ, ਸਿੱਖ ਹੋਣਾ ਇਕ ਵਿਚਾਰ ਹੈ।

*ਸਿਖੀ ਸਿਖਿਆ ਗੁਰ ਵੀਚਾਰਿ॥*

(ਅੰਗ ੪੬੫)



ਜੋ ਗੁਰੂ ਦੀ ਵਿਚਾਰ ਅਨੁਸਾਰ ਜੀਅ ਰਿਹਾ ਹੈ, ਸਿੱਖ ਹੈ। ਇਕ ਸੂਫ਼ੀ ਸ਼ਾਇਰ ਇਸ ਤਰ੍ਹਾਂ ਕਹਿੰਦਾ ਹੈ-

*ਤਸਵੀਰ ਉਮੀਦੋਂ ਕੀ ਆਈਨਾ ਮਲਾਲੋਂ ਕਾ।*
*ਇਨਸਾਨ ਜਿਸੇ ਕਹਿਤੇ ਹੈਂ ਮੁਅੱਸ਼ਰ ਹੈ ਖ਼ਿਆਲੋਂ ਕਾ।*

ਮਨੁੱਖ ਤਾਂ ਖ਼ਿਆਲਾਂ ਦਾ ਜਮਾਵੜਾ ਹੈ, ਖ਼ਿਆਲ ਬਦਲ ਜਾਂਦੇ ਹਨ, ਮਨੁੱਖ ਬਦਲ ਜਾਂਦਾ ਹੈ। ਜਦੋਂ ਵਿਚਾਰ ਬਦਲ ਜਾਂਦੇ ਹਨ ਤਾਂ ਮਨੁੱਖ ਦਾ ਸਾਰੇ ਦਾ ਸਾਰਾ ਸੰਸਾਰ ਬਦਲ ਜਾਂਦਾ ਹੈ। ਭਰਥਰੀ ਤਾਂ ਕਹਿੰਦੇ ਹਨ ਇਕ ਸੰਸਾਰ ਪ੍ਰਭੂ ਨੇ ਬਣਾਇਆ ਹੈ, ਇਕ ਸੰਸਾਰ ਮੇਰੇ ਵਿਚਾਰ ਨੇ ਬਣਾਇਆ ਹੈ। ਇਹ ਸੰਸਾਰ, ਇਹ ਬ੍ਰਹਿਮੰਡ ਪ੍ਰਭੂ ਨੇ ਬਣਾਇਆ ਹੈ, ਪਰ ਦੁਸ਼ਮਣ ਮੈਂ ਬਣਾਏ, ਮਿੱਤਰ ਮੈਂ ਬਣਾਏ, ਸਮਾਜਿਕ ਰਿਸ਼ਤੇ ਮੈਂ ਬਣਾਏ, ਰਾਜਨੀਤਿਕ ਰਿਸ਼ਤੇ ਮੈਂ ਬਣਾਏ। ਜਦੋਂ ਪ੍ਰਾਣਾਂ ਦੀ ਡੋਰੀ ਟੁੱਟਦੀ ਹੈ ਤਾਂ ਤਨ ਮਿੱਟੀ ਵਿਚ ਮਿੱਟੀ ਹੋ ਜਾਂਦਾ ਹੈ। ਵਾਸ਼ਨਾ ਦੀ ਜਦੋਂ ਡੋਰੀ ਟੁੱਟਦੀ ਹੈ ਤਾਂ ਮਨ ਜੋਤ ਵਿਚ ਜੋਤ ਹੋ ਜਾਂਦਾ ਹੈ। ਕਾਮਨਾ ਦੀ ਜਦੋਂ ਡੋਰੀ ਟੁੱਟਦੀ ਹੈ ਤਾਂ ਮਨ ਪ੍ਰਮਾਤਮਾ ਵਿਚ ਪ੍ਰਮਾਤਮਾ ਹੋ ਜਾਂਦਾ ਹੈ। ਜਦੋਂ ਮਨ ਮਰਦਾ ਹੈ ਤਾਂ ਵਾਸ਼ਨਾ ਮਰਦੀ ਹੈ। ਜਦੋਂ ਮਨ ਮਰਦਾ ਹੈ, ਕਾਮਨਾ ਮਰਦੀ ਹੈ। ਜੇ ਕੋਈ ਕਾਮਨਾ ਨੂੰ ਮਾਰਨਾ ਚਾਹੇ ਤਾਂ ਨਹੀਂ ਮਰਦੀ। ਸੰਸਾਰ ਦੀ ਕਾਮਨਾ ਹਰ ਧਾਰਮਿਕ ਕਰਮ ਨੂੰ ਸੰਸਾਰੀ ਕਰਮ ਬਣਾ ਦਿੰਦੀ ਹੈ। ਲੋਕ ਕਰਮ ਧਾਰਮਿਕ ਕਰਦੇ ਹਨ ਪਰ ਕਾਮਨਾ ਸੰਸਾਰ ਦੀ ਤਾਂ ਉਹਨਾਂ ਦਾ ਮੰਦਿਰ ਜਾਣਾ ਬਾਜ਼ਾਰ ਵਿਚ ਜਾਣਾ ਹੁੰਦਾ ਹੈ। ਉਹਨਾਂ ਦਾ ਗੁਰਦੁਆਰੇ ਜਾਣਾ ਮਾਰਕੀਟ ਵਿਚ ਜਾਣਾ ਹੁੰਦਾ ਹੈ। ਮੈਂ ਦੇਖਿਆ ਹੈ ਤਮਾਮ ਧਨਵਾਨਾਂ ਨੇ ਜੇਕਰ ਕੋਈ ਧਾਰਮਿਕ ਸਮਾਗਮ ਕਰਾਇਆ ਹੈ ਤਾਂ ਮੈਨੂੰ ਕਹਿੰਦੇ ਹਨ ਕਿ ਗਿਆਨੀ ਜੀ, ਅਰਦਾਸ ਕਰੋ, ਸਾਡਾ ਕੰਮ ਧੰਦਾ ਚੱਲਦਾ ਰਹੇ। ਕੋਈ ਇਹ ਨਹੀਂ ਕਹਿੰਦਾ ਕਿ ਸਾਡੀ ਸੁਰਤ ਪ੍ਰਭੂ ਨਾਲ ਜੁੜੀ ਰਹੇ।

ਹੁਣ ਧਾਰਮਿਕ ਕਰਮ ਸੰਸਾਰੀ ਕਰਮ ਹਨ। ਕਾਰੋਬਾਰ ਤਾਂ ਕਾਰੋਬਾਰ ਹੈ, ਮੰਦਿਰ ਗੁਰਦੁਆਰੇ ਆਉਣਾ ਵੀ ਕਾਰੋਬਾਰ ਹੈ। ਸਾਰੀ ਦੁਨੀਆਂ ਵਿਚ ਧਨ ਵੱਧਦਾ ਜਾ ਰਿਹਾ ਹੈ। ਸਾਰੀ ਦੁਨੀਆਂ ਵਿਚ ਧਰਮ ਘੱਟਦਾ ਜਾ ਰਿਹਾ ਹੈ। ਕਿੰਨੇ ਧਾਰਮਿਕ ਗ੍ਰੰਥ ਇਸ ਦੇਸ਼ ਵਿਚ ਹੋਏ ਪਰ ਅੱਜ ਨਹੀਂ ਹਨ। ਸੰਤ ਉਹ ਵੱਡਾ ਹੈ, ਜਿਸਦੇ ਚੇਲੇ ਬਹੁਤ ਹਨ, ਜਿਸਦੇ ਕੋਲ ਗੱਡੀਆਂ ਬਹੁਤ ਹਨ। ਸੰਤ ਉਹ ਨਹੀਂ ਵੱਡਾ ਜਿਸਦੀ ਸੁਰਤ ਉੱਚੀ ਹੈ। ਜਿਸਦੇ ਵਿਚ ਆਤਮਕ ਗੁਣ ਹਨ। ਇਹ ਸੰਤ ਦੀ ਪਹਿਚਾਣ ਹੀ ਨਹੀਂ ਰਹਿ ਗਈ। ਧਾਰਮਿਕ ਕਰਮ ਵਿਚ ਪ੍ਰਾਰਥਨਾ ਨਹੀਂ ਹੈ। ਪ੍ਰਾਰਥਨਾ ਵਿਚ ਕੀ ਹੁੰਦਾ ਹੈ, ਮੰਗਣਾ ਹੁੰਦਾ ਹੈ। ਜੇਕਰ ਮੰਗਣਾ ਹੋ ਜਾਏ ਤਾਂ ਪ੍ਰਾਰਥਨਾ ਵਿਚ ਧੰਨਵਾਦ ਹੁੰਦਾ ਹੈ। ਹੇ ਪ੍ਰਭੂ ! ਤੂੰ ਮੈਨੂੰ ਬੜਾ ਸੁੰਦਰ ਤਨ ਦਿੱਤਾ, ਤੇਰਾ ਧੰਨਵਾਦ। ਦੋ ਪੈਰ ਦਿੱਤੇ, ਤੇਰਾ ਧੰਨਵਾਦ। ਤੂੰ ਬੋਲਣ ਲਈ ਜ਼ਬਾਨ ਦਿੱਤੀ, ਤੇਰਾ ਧੰਨਵਾਦ। ਤੂੰ ਮੇਰੀ ਉਪਜੀਵਕਾ ਚਲਾਉਣ ਲਈ ਕਾਰੋਬਾਰ ਦਿੱਤੇ, ਤੇਰਾ ਧੰਨਵਾਦ। ਹੇ ਪ੍ਰਭੂ ! ਸਭ ਤੋਂ ਵੱਡਾ ਤੇਰਾ ਧੰਨਵਾਦ, ਤੂੰ ਮੈਨੂੰ ਸਤਿਸੰਗ ਦਿੱਤਾ। ਕਥਾ ਕੀਰਤਨ ਸੁਣਨ ਦਾ

ਅਵਸਰ ਦਿੱਤਾ। ਆਪਣਾ ਨਾਮ ਜੱਪਣ ਦੀ ਪ੍ਰੇਰਨਾ ਦਿੱਤੀ, ਤੇਰਾ ਧੰਨਵਾਦ। ਜਿਵੇਂ ਜਿਵੇਂ ਧੰਨਵਾਦ ਕਰਦਾ ਜਾਏਂਗਾ, ਪ੍ਰਾਰਥਨਾ ਵਿਚ ਉਵੇਂ ਉਵੇਂ ਪ੍ਰਭੂ ਦੇ ਨੇੜੇ ਹੁੰਦਾ ਜਾਏਂਗਾ। ਕਾਮਨਾ ਵਿਚ ਤਾਂ ਗਿਲਾ ਹੁੰਦਾ ਹੈ, ਵਾਸ਼ਨਾ ਵਿਚ ਤਾਂ ਗਿਲਾ ਹੁੰਦਾ ਹੈ, ਪ੍ਰਭੂ ! ਇਹ ਤੂੰ ਕੀ ਕੀਤਾ, ਇਹ ਦਿੱਤਾ ਹੀ ਨਹੀਂ। ਇਹ ਤਾਂ ਮੈਂ ਚਾਹਿਆ ਨਹੀਂ ਸੀ, ਪਰ ਇਹ ਹੋ ਗਿਆ। ਜੋ ਮੈਂ ਚਾਹਿਆ ਸੀ ਉਹ ਹੋਇਆ ਨਹੀਂ। ਪ੍ਰਭੂ ! ਤੂੰ ਜੋ ਕੁਝ ਵੀ ਦਿੱਤਾ, ਠੀਕ ਹੈ, ਮੇਰੇ ਲਈ ਗ਼ਲਤ ਨਹੀਂ ਹੋ ਸਕਦਾ। ਕੋਈ ਮਾਂ ਆਪਣੇ ਬੱਚੇ ਦਾ ਬੁਰਾ ਨਹੀਂ ਕਰਦੀ। ਤਨ ਦੀ ਮੌਤ ਮਨ ਦੀ ਮੌਤ ਨਹੀਂ ਹੈ। ਪ੍ਰਾਣਾਂ ਦੀ ਡੋਰੀ ਟੁੱਟ ਗਈ, ਵਾਸ਼ਨਾ ਦੀ ਡੋਰੀ ਨਹੀਂ ਟੁੱਟੀ, ਕਾਮਨਾ ਦੀ ਡੋਰੀ ਨਹੀਂ ਟੁੱਟੀ। ਇਸ ਤੋਂ ਉਲਟ ਸੁਣ ਲਉ ਅਜੇ ਪ੍ਰਾਣਾਂ ਦੀ ਡੋਰੀ ਨਹੀਂ ਟੁੱਟੀ, ਵਾਸ਼ਨਾ ਦੀ ਡੋਰੀ ਟੁੱਟ ਗਈ, ਅੰਦਰ ਪ੍ਰਾਰਥਨਾ ਪੈਦਾ ਹੋ ਗਈ ਤਾਂ ਅਜਿਹਾ ਇਹ ਇਨਸਾਨ ਜੀਵਨ ਮੁਕਤ ਹੈ।

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*

(ਅੰਗ ੨੭੫)

ਇਸਦਾ ਤਨ ਮਿੱਟੀ ਵਿਚ ਮਿੱਟੀ ਨਹੀਂ ਹੋਇਆ, ਮਨ ਜੋਤ ਵਿਚ ਜੋਤ ਹੋ ਗਿਆ। ਇਹ ਤਾਂ ਮੁਕਤ ਹੈ। ਸਤਿਗੁਰੂ ਸਾਡੇ ਸਾਰਿਆਂ 'ਤੇ ਵੀ ਮੇਹਰ ਕਰੇ ਤੇ ਆਪਣੇ ਚਰਨਾਂ ਨਾਲ ਜੋੜ ਲੈਣ। ਭੁੱਲਾਂ ਚੁੱਕਾਂ ਦੀ ਖ਼ਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

★★★



# ਸਤਿਗੁਰੁ ਮਿਲਿਆ ਤਾ ਹਰਿ ਪਾਇਆ

ਸੂਹੀ ਮਹਲਾ ੩ ॥

*ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ॥*
*ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥*
*ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥*
*ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥*
*ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ॥*
*ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥ ੧ ॥*
*ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥*
*ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ ॥*
*ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ॥*
*ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥*
*ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ ॥*
*ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ ॥੨ ॥*
*ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥*
*ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥*
*ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥*
*ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥*
*ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ ॥*
*ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥ ੩ ॥*
*ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥*
*ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥*

ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥
ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥
ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥
ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ ॥ ੪ ॥ ੩ ॥ ੪ ॥

(ਅੰਗ ੭੬੯-੭੦)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਗਰਭ ਅਵਸਥਾ ਵਿਚ ਬੱਚੇ ਦੀਆਂ ਕਈ ਲੋੜਾਂ ਹਨ। ਇੱਕ ਗਰਭ ਕਾਲ ਦੇ ਬੱਚੇ ਦੀ ਦੁਨੀਆਂ ਵਿਚ ਨਾ ਕੋਈ ਜਾਤ-ਪਾਤ ਹੈ, ਨਾ ਕੋਈ ਮੁਲਕ ਹੈ, ਨਾ ਕੋਈ ਮਜ਼੍ਹਬ ਹੈ। ਇਸ ਬੱਚੇ ਦੀਆਂ ਜਿਹੜੀਆਂ ਲੋੜਾਂ ਹਨ, ਪ੍ਰਕਿਰਤੀ ਪੂਰਾ ਕਰ ਰਹੀ ਹੈ। ਗਰਭ ਕਾਲ ਦੇ ਬੱਚੇ ਨੂੰ ਜੋ ਮਾਂ ਆਹਾਰ ਖਾਂਦੀ ਹੈ, ਉਹੀ ਮਿਲਦਾ ਹੈ। ਮਾਂ ਸੁਆਸ ਲੈਂਦੀ ਹੈ, ਉਹ ਸੁਆਸ ਲੈ ਰਿਹਾ ਹੈ। ਮਾਂ ਪੀਂਦੀ ਹੈ ਪਾਣੀ, ਉਹ ਮਿਲ ਰਿਹਾ ਹੈ ਉਸਨੂੰ। ਮਾਂ ਖਾਂਦੀ ਹੈ ਭੋਜਨ, ਉਹ ਮਿਲ ਰਿਹਾ ਹੈ ਉਸਨੂੰ। ਰਿਜ਼ਕ ਦੀ ਵੀ ਚਿੰਤਾ ਨਹੀਂ। ਇਸ ਬੱਚੇ ਨੂੰ ਕੋਈ ਫ਼ਿਕਰ ਨਹੀਂ, ਕੋਈ ਚਿੰਤਾ ਨਹੀਂ, ਕੋਈ ਲੋਭ ਨਹੀਂ, ਕੋਈ ਲਾਲਚ ਨਹੀਂ, ਕੋਈ ਕ੍ਰੋਧ ਨਹੀਂ, ਕੋਈ ਵਾਸ਼ਨਾ ਨਹੀਂ, ਕੋਈ ਮੋਹ ਨਹੀਂ। ਇਕ ਬ੍ਰਹਮ ਗਿਆਨੀ ਦੀ ਅਵਸਥਾ ਹੈ ਉਸਦੀ। ਕਿਸਦੀ? ਗਰਭ ਕਾਲ ਦੇ ਬੱਚੇ ਦੀ। ਮਨ ਦਾ ਖਿੰਡਾਉ ਵੀ ਨਹੀਂ ਹੈ। ਇੰਦਰੀਆਂ ਦੇ ਦੁਆਰ ਬੰਦ ਹਨ।

ਉਂਝ ਟਿਕਾਅ ਲਈ ਸਾਰੀ ਜ਼ਿੰਦਗੀ ਅਭਿਆਸੀ ਲੋਕ ਸਾਧਨਾ ਕਰਦੇ ਹਨ। ਕਬੀਰ ਕਹਿੰਦੇ ਹਨ, ਮੈਂ ਹੁਣ ਅਨਾਹਦ ਨਾਦ ਸੁਣਦਾ ਪਿਆ ਹਾਂ, ਕੀ ਸਾਧਨਾ ਕੀਤੀ ਹੈ? ਕਹਿੰਦਾ ਹੈ ਮੈਂ ਉਹ ਦਰਵਾਜ਼ੇ ਬੰਦ ਕੀਤੇ ਹਨ ਜਿਨ੍ਹਾਂ ਰਾਹੀਂ ਮਨ ਬਾਹਰ ਭਟਕਦਾ ਹੈ। ਅਨਹਦ ਦਾ ਵਾਜਾ ਹਰ ਸਮੇਂ ਵੱਜ ਰਿਹਾ ਹੈ। ਪ੍ਰਮਾਤਮਾ ਦਾ ਬੋਧ ਸਾਜ਼ਾਂ ਦੀ ਆਵਾਜ਼ ਹੈ, ਗੀਤਾਂ ਦੀ ਧੁੰਨ ਹੈ। ਹਰ ਬ੍ਰਹਮ ਗਿਆਨੀ ਦੇ ਬੋਲ ਭਗਵਤ ਗੀਤਾ ਹਨ। ਜਿਹੜਾ ਉਸ ਅਨਾਹਦ ਨਾਦ ਨੂੰ ਸੁਣਕੇ ਬਾਹਰ ਪ੍ਰਗਟ ਕਰ ਦੇਵੇ, ਉਹ ਅਵਤਾਰ ਸ਼੍ਰੇਣੀ ਵਿਚ ਆ ਜਾਂਦੇ ਹਨ। ਇਹ ਗੱਲ ਵੱਖਰੀ ਹੈ ਕਿ ਪ੍ਰਾਚੀਨ ਰਿਸ਼ੀ ਮੁਨੀਆਂ ਨੇ ਅਜਿਹਾ ਕਹਿ ਦਿੱਤਾ ਹੈ ਕਿ ਇਹ ਦੋ ਕਲਾ ਅਵਤਾਰ ਹੈ, ਇਹ ਚਾਰ ਕਲਾ ਅਵਤਾਰ ਹੈ, ਇਹ ਬਾਰ੍ਹਾਂ ਕਲਾ ਅਵਤਾਰ ਹੈ ਅਤੇ ਇਹ ਸੋਲ੍ਹਾਂ ਕਲਾ ਅਵਤਾਰ ਹੈ। ਅਵਤਾਰ ਦਾ ਵੱਡਾ ਹੋਣਾ ਉਸ ਦੀ ਕਲਾ ਉੱਤੇ ਖੜਾ ਸੀ। ਉਸਦੀ ਕਲਾ ਕਿੰਨੀ ਹੈ, ਇਸ ਦੇ ਅਧਾਰ 'ਤੇ ਕਹਿੰਦੇ ਸਨ ਇਹ ਅਵਤਾਰ ਹੈ, ਕਲਾ ਕਿਸੇ ਕੋਲੋਂ ਸਿਖੀ ਨਹੀਂ, ਅੰਦਰੋਂ ਪ੍ਰਗਟ ਹੋ ਰਹੀ ਹੈ, ਆਤਮਾ ਦੇ ਰਾਹੀਂ ਪ੍ਰਗਟ ਹੋ ਰਹੀ ਹੈ। ਇਹ ਬਾਹਰ ਪ੍ਰਗਟ ਕਰਨ ਵਿਚ ਸਮਰੱਥ ਹੋ ਗਿਆ ਹੈ। ਜਿਹੜੇ ਆਪ ਬੋਲਦੇ ਹਨ, ਉਹਨਾਂ ਦੀ ਬਾਣੀ ਨੂੰ ਧੰਨ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੀ ਨਹੀਂ ਕੀਤਾ। ਸੰਸਾਰ ਦਾ ਭਰਮਨ ਕਰਦਿਆਂ ਪਤਾ ਨਹੀਂ ਕਿੰਨੇ ਤਰ੍ਹਾਂ ਦੀ ਦੁਨੀਆਂ ਮਿਲਦੀ ਹੈ।

ਇੱਕ ਨੁਕਤਾ ਮੈਂ ਅਰਜ਼ ਕਰ ਦੇਵਾਂ। ਸਿਮਰਨ ਕਰਨ ਨਾਲੋਂ, ਤਰਕ ਕਰਨ ਨਾਲੋਂ,



ਸਹਿਮਤ ਹੋਣ ਲਈ ਤੇ ਸਮਝਣ ਲਈ ਲੱਖਾਂ ਗੁਣਾ ਜ਼ਿਆਦਾ ਅਕਲ ਚਾਹੀਦੀ ਹੈ। ਖੰਡਨ ਤਾਂ ਕੋਈ ਵੀ ਕਰ ਸਕਦਾ ਹੈ, ਤਰਕ ਤਾਂ ਪ੍ਰਮਾਤਮਾ 'ਤੇ ਵੀ ਹੋ ਜਾਂਦੀ ਹੈ। ਇੱਕ ਅੰਨ੍ਹਾ ਵੀ ਕਹਿ ਸਕਦਾ ਹੈ ਕਿ ਕੋਈ ਸੂਰਜ ਨਹੀਂ ਹੈ, ਮੈਂ ਨਹੀਂ ਮੰਨਦਾ। ਤਰਕ ਉਸਦੀ ਸੂਰਜ 'ਤੇ ਵੀ ਹੋ ਸਕਦੀ ਹੈ। ਅੰਨ੍ਹੇ ਦੇ ਤੱਲ 'ਤੇ ਇਹ ਇੱਕ ਸਚਾਈ ਹੈ ਕਿਉਂਕਿ ਉਸ ਦੀ ਦੁਨੀਆਂ ਵਿਚ ਸੂਰਜ ਨਹੀਂ ਹੈ। ਜੇਕਰ ਨਾਸਤਿਕ ਕਹਿੰਦਾ ਹੈ ਨਹੀਂ ਹੈ ਪ੍ਰਮਾਤਮਾ ਤਾਂ ਇੰਨਾ ਕਹਿ ਦੇਵਾਂਗੇ ਕਿ ਤੈਨੂੰ ਸਮਝ ਨਹੀਂ ਹੈ, ਪ੍ਰਮਾਤਮਾ ਤਾਂ ਹੈ, ਸੂਰਜ ਤਾਂ ਹੈ ਪਰ ਤੈਨੂੰ ਦਿਖਾਈ ਨਹੀਂ ਦਿੰਦਾ। ਆਸਤਿਕ ਲੋਕਾਂ ਨਾਲੋਂ ਨਾਸਤਿਕਾਂ ਦੀ ਸੰਖਿਆ ਬਹੁਤ ਜ਼ਿਆਦਾ ਹੈ। ਜਿਥੇ ਸਾਰੇ ਸੱਚ ਨੂੰ ਸੁਣਨ ਆਏ ਹੋਣ, ਸਤਿਸੰਗੀ ਹਨ। ਇਹਨਾਂ ਵਿਚ ਬੈਠ ਕੇ ਬੜੀ ਭਾਰੀ ਪ੍ਰੇਰਨਾ ਮਿਲਦੀ ਹੈ, ਸਮਝ ਮਿਲਦੀ ਹੈ।

ਪ੍ਰਮਾਤਮਾ ਦੇ ਦੋ ਰੂਪ ਹਨ—ਨਿਰਾਕਾਰ ਤੇ ਸਾਕਾਰ, ਨਿਰਗੁਣ ਅਤੇ ਸਰਗੁਣ। ਨਿਰਗੁਣ ਰੂਪ ਵਿਚ ਉਹ ਆਕਾਰ ਤੋਂ ਰਹਿਤ ਹੈ, ਸਰਗੁਣ ਰੂਪ ਵਿਚ ਉਹ ਆਕਾਰ ਵਾਲਾ ਹੈ। ਜੇ ਪ੍ਰਮਾਤਮਾ ਦੇ ਦੋ ਰੂਪ ਹਨ ਤਾਂ ਗੁਰੂ ਦੇ ਵੀ ਦੋ ਰੂਪ ਹਨ। ਨਿਰਗੁਣ ਰੂਪ ਵਿਚ ਗੁਰੂ-ਸ਼ਬਦ ਹੈ ਪਰ ਉਂਝ ਗੁਰੂ-ਸੰਗਤ ਹੈ। ਇਸ ਲਈ ਅਸੀਂ ਕਹਿੰਦੇ ਹਾਂ ਗੁਰੂ ਰੂਪ ਸੰਗਤ। ਸੰਗਤ ਦੇ ਦਰਸ਼ਨ ਗੁਰੂ ਦੀ ਦੇਹੀ ਦੇ ਦਰਸ਼ਨ ਹਨ। ਗਰਭ ਅਵਸਥਾ ਵਿਚ ਬੱਚੇ ਦੀ ਕੋਈ ਲੋੜ ਨਹੀਂ।

ਸਤਿਜੁਗ ਦੇ ਸਮੇਂ ਵਿਚ ਮਨੁੱਖ ਪਹਾੜਾਂ ਦੀਆਂ ਕੰਧਰਾਂ ਵਿਚ ਰਹਿੰਦਾ ਸੀ, ਕੋਈ ਕਬੀਲੇ ਨਹੀਂ, ਕੋਈ ਕਸਬੇ ਨਹੀਂ, ਕੋਈ ਜਾਤ ਨਹੀਂ, ਕੋਈ ਝਗੜਾ ਨਹੀਂ। ਦਰੱਖ਼ਤਾਂ ਦੇ ਫਲ ਤੋੜ ਲੈਣਾ, ਖਾ ਲੈਣੇ। ਜੰਗਲੀ ਜਾਨਵਰਾਂ ਦਾ ਸ਼ਿਕਾਰ ਕਰ ਲੈਣਾ, ਖਾ ਲੈਣਾ। ਜ਼ਿੰਦਗੀ ਬੜੀ ਸੁਖਦਾਇਕ ਸੀ। ਪਸ਼ੂ ਸਾਰੇ ਹੀ ਸੁੱਖੀ ਸਨ। ਇਹ ਸੁੱਖ ਗਰਭ ਕਾਲ ਦਾ ਸੁੱਖ ਸੀ। ਕਿਉਂ? ਗਰਭ ਕਾਲ ਦੇ ਬੱਚੇ ਉੱਤੇ ਨਾ ਕੋਈ ਸਮਾਜ ਦੀ ਜ਼ਿੰਮੇਵਾਰੀ, ਨਾ ਕੋਈ ਰਾਜਨੀਤਿਕ ਜ਼ਿੰਮੇਵਾਰੀ, ਨਾ ਕੋਈ ਪ੍ਰਾਕਿਰਤਕ ਜ਼ਿੰਮੇਵਾਰੀ, ਨਾ ਕੋਈ ਰਿਜ਼ਕ ਦੀ ਜ਼ਿੰਮੇਵਾਰੀ। ਕਈ ਸਾਇੰਟਿਸਟ ਅਜਿਹਾ ਕਹਿਣ ਲੱਗ ਪਏ ਹਨ ਕਿ ਜੀਵਨ ਭਰ ਮਨੁੱਖ ਗਰਭ ਕਾਲ ਦੀ ਅਵਸਥਾ ਲੱਭਦਾ ਹੈ। ਸੰਖੇਪ ਵਿਚ ਮੈਂ ਅਰਜ਼ ਕਰਾਂ, ਜੁੱਗ ਬਦਲਦੇ ਹਨ ਸਰੀਰ ਵਿੱਚ, ਜੁੱਗ ਬਦਲਦੇ ਹਨ ਮਨ ਵਿਚ, ਜੁੱਗ ਬਦਲਦੇ ਹਨ ਸਮੇਂ ਵਿਚ। ਨਿਰਧਾਰਤ ਸਮੇਂ ਵਿਚ ਜੁੱਗ ਦੀ ਤਬਦੀਲੀ ਹੋ ਜਾਂਦੀ ਹੈ। ਜੁੱਗ ਸਿਰਫ ਮਨੁੱਖਾਂ ਦੀ ਦੁਨੀਆਂ ਵਿਚ ਬਦਲਦੇ ਹਨ, ਪਸ਼ੂ ਪੰਛੀਆਂ ਦੀ ਦੁਨੀਆਂ ਵਿਚ ਨਹੀਂ, ਸੂਰਜ ਚੰਦ-ਤਾਰਿਆਂ ਦੀ ਦੁਨੀਆਂ ਵਿੱਚ ਨਹੀਂ। ਲੱਖਾਂ ਕਰੋੜਾਂ ਸਾਲ ਪਹਿਲਾਂ ਜਿਹੜਾ ਸੂਰਜ ਸੀ, ਅੱਜ ਵੀ ਉਹੀ ਹੈ। ਲੱਖਾਂ ਕਰੋੜਾਂ ਸਾਲ ਪਹਿਲਾਂ ਜਿਹੜੇ ਤਾਰੇ ਸਨ, ਅੱਜ ਵੀ ਉਹੀ ਹਨ। ਉਹੀ ਸੂਰਜ ਹੈ, ਉਹੀ ਤਾਰੇ ਹਨ, ਉਹੀ ਧਰਤੀ ਹੈ, ਉਹੀ ਵੱਗਦੀ ਹੋਈ ਪਵਨ ਹੈ।

ਜੁੱਗ ਦੀ ਤਬਦੀਲੀ ਸਿਰਫ ਮਨੁੱਖੀ ਜੀਵਨ ਵਿਚ ਹੋਈ ਹੈ। ਪਸ਼ੂ-ਪੰਛੀਆਂ ਦੀ

ਦੁਨੀਆਂ ਵਿਚ ਵੀ ਜੁੱਗ ਨਹੀਂ ਬਦਲਦੇ। ਲੱਖਾਂ ਸਾਲ ਪਹਿਲਾਂ ਜਿਵੇਂ ਚਿੜੀਆਂ ਰੋਂਦੀਆਂ ਸਨ, ਅੱਜ ਵੀ ਰੋਂਦੀਆਂ ਹਨ। ਹਜ਼ਾਰਾਂ ਸਾਲ ਪਹਿਲਾਂ ਸ਼ੇਰ ਜਿਵੇਂ ਸ਼ਿਕਾਰ ਕਰਕੇ ਕੱਚਾ ਮਾਸ ਖਾਂਦੇ ਸਨ, ਅੱਜ ਵੀ ਖਾਂਦੇ ਹਨ। ਹਜ਼ਾਰਾਂ-ਲੱਖਾਂ ਸਾਲ ਪਹਿਲਾਂ ਗਾਂ ਘਾਹ ਖਾਂਦੀ ਸੀ, ਅੱਜ ਵੀ ਖਾਂਦੀ ਹੈ। ਉਹਨਾਂ ਦੇ ਰਹਿਣ-ਸਹਿਣ ਵਿਚ, ਅਵਾਜ਼ ਵਿਚ ਕੋਈ ਤਬਦੀਲੀ ਨਹੀਂ। ਸਮੇਂ ਦੇ ਤੱਲ 'ਤੇ ਜੁੱਗ ਦਾ ਬਦਲਣਾ, ਮਨ ਦੇ ਤਲ 'ਤੇ ਜੁੱਗ ਦਾ ਬਦਲਣਾ ਤੇ ਤਨ ਦੇ ਤੱਲ ਉੱਤੇ ਜੁੱਗ ਦਾ ਬਦਲਣਾ।

ਸਮੇਂ ਦੇ ਤੱਲ 'ਤੇ ਜਿਹੜਾ ਜੁੱਗ ਬਦਲਦਾ ਹੈ, ਉਸਦੀ ਵਿਆਖਿਆ ਗੁਰੂ ਨਾਨਕ ਦੇਵ ਜੀ ਨੇ ਬੜੇ ਸੋਹਣੇ ਢੰਗ ਨਾਲ ਕੀਤੀ ਹੈ ਕਿ ਜਦੋਂ ਜੀਵਨ ਦਾ ਲਕਸ਼ ਬਦਲ ਜਾਂਦਾ ਹੈ ਤਾਂ ਮਨੁੱਖੀ ਦੁਨੀਆਂ ਵਿਚ ਜੁੱਗ ਬਦਲ ਜਾਂਦਾ ਹੈ। ਜਦੋਂ ਜੀਵਨ ਦਾ ਮਨੋਰਥ ਬਦਲ ਜਾਂਦਾ ਹੈ ਤਾਂ ਜੁੱਗ ਬਦਲ ਜਾਂਦਾ ਹੈ। ਮਨ ਦੇ ਤੱਲ 'ਤੇ ਜੁੱਗ ਬਦਲ ਜਾਂਦਾ ਹੈ। ਜਿਹੜੇ ਆਪ ਬੈਠੇ ਹੋ, ਮੈਂ ਕਹਿ ਸਕਦਾ ਹਾਂ, ਕੋਈ ਸਤਿਜੁਗੀ ਹੋਵੇਗਾ, ਕੋਈ ਤਰੇਤੇ ਜੁੱਗ ਵਿਚ ਬੈਠਾ ਹੋਵੇਗਾ, ਕੋਈ ਦੁਆਪਰ ਵਿਚ ਬੈਠਾ ਹੋਵੇਗਾ, ਕੋਈ ਕਲਜੁਗੀ ਜੀਵ ਹੋਵੇਗਾ। ਅਸੀ ਸਾਰਿਆਂ ਨੂੰ ਕਲਜੁਗੀ ਨਹੀਂ ਕਹਿ ਸਕਦੇ ਤੇ ਸਾਰਿਆਂ ਨੂੰ ਸਤਿਜੁਗੀ ਵੀ ਨਹੀਂ ਕਹਿ ਸਕਦੇ। ਮਨੁੱਖ ਨੂੰ ਦੇਖਕੇ ਕਿਹਾ ਜਾ ਸਕਦਾ ਹੈ ਕਿ ਇਹ ਕਿਹੜੇ ਜੁੱਗ ਵਿਚ ਜੀਅ ਰਿਹਾ ਹੈ। ਇਹ ਤਬਦੀਲੀ ਮਨ ਦੇ ਤੱਲ 'ਤੇ ਹੁੰਦੀ ਹੈ। ਤਨ ਦੇ ਤੱਲ 'ਤੇ ਤਬਦੀਲੀ ਹੈ। ਗਰਭ ਅਵਸਥਾ ਸਤਿਜੁਗੀ, ਬਚਪਨਾ, ਤਰੇਤਾ, ਜਵਾਨੀ ਦੁਆਪਰ, ਬਿਰਧ ਅਵਸਥਾ ਕਲਯੁਗ। ਮਨ ਦੀ ਤਬਦੀਲੀ, ਵਿਚਾਰਾਂ ਦੀ ਤਬਦੀਲੀ, ਸੋਚਣੀ ਦੀ ਤਬਦੀਲੀ, ਚਿੰਤਨ ਦੀ ਤਬਦੀਲੀ ਹੈ। ਵਿਚਾਰ ਬਦਲਦੇ ਹਨ, ਇਸੇ ਨੂੰ ਕਹਿੰਦੇ ਹਨ ਮਨੁੱਖ ਦਾ ਸੰਸਾਰ ਬਦਲ ਜਾਂਦਾ ਹੈ। ਬਹੁ-ਗਿਣਤੀ ਵਿਚ ਮਨੁੱਖਾਂ ਦੇ ਵਿਚਾਰ ਤਬਦੀਲ ਹੋ ਜਾਣ ਤਾਂ ਫਿਰ ਕਹਿੰਦੇ ਹਨ ਜੁੱਗ ਬਦਲ ਗਿਆ। ਜਦੋਂ ਮਨੁੱਖ ਜ਼ਿੰਦਗੀ ਦਾ ਲਕਸ਼ ਧਰਮ ਨੂੰ ਰੱਖ ਲੈਂਦਾ ਹੈ ਤਾਂ ਉਸਦੀ ਗ੍ਰਹਿਸਤੀ ਦਾ ਸਾਧਨ ਹੁੰਦਾ ਹੈ ਸੰਤੋਖ। ਸੰਤੋਖ ਹੀ ਧਰਮ ਦੀ ਪ੍ਰਣਾਲੀ ਦਾ ਵਸੀਲਾ ਹੈ। ਜਪ ਹੈ ਪਰ ਸੰਤੋਖ ਨਹੀਂ ਹੈ, ਤੀਰਥਾਂ ਦਾ ਰਟਨ ਹੈ ਪਰ ਸੰਤੋਖ ਨਹੀਂ ਹੈ, ਪੂਜਾ ਪਾਠ ਹੈ ਪਰ ਸੰਤੋਖ ਨਹੀਂ ਹੈ, ਕੀਰਤਨ ਦਾ ਕਰਨਾ ਹੈ ਪਰ ਸੰਤੋਖ ਨਹੀਂ ਹੈ। ਜਦੋਂ ਸੰਤੁਸ਼ਟੀ ਨਹੀਂ ਹੈ, ਇਹ ਮਨੁੱਖ ਆਪਣੇ ਜੀਵਨ ਦਾ ਲਕਸ਼ ਧਰਮ ਨਹੀਂ ਬਣਾ ਸਕਦਾ। ਜੀਵਨ ਦਾ ਲਕਸ਼ ਪ੍ਰਮਾਤਮਾ ਹੋਵੇ, ਧਰਮ ਹੋਵੇ ਤਾਂ ਫਿਰ ਪ੍ਰਾਪਤੀ ਦਾ ਸਾਧਨ ਸੰਤੋਖ ਹੈ। ਮਾਨਸਿਕ ਤੱਲ 'ਤੇ ਜੁੱਗ ਇੰਝ ਬਦਲਦਾ ਹੈ। ਜਦੋਂ ਕੋਈ ਮਨੁੱਖ ਜੀਵਨ ਦਾ ਲਕਸ਼ ਪ੍ਰਭੁੱਤਾ, ਤਾਕਤ ਬਣਾਉਂਦਾ ਹੈ। ਮੇਰੀ ਜ਼ਬਾਨ ਦਾ ਇੱਕ ਬੋਲ ਹਜ਼ਾਰਾਂ ਮਨੁੱਖਾਂ ਦਾ ਸਿਰ ਝੁਕਾਅ ਦੇਵੇ, ਮੇਰੇ ਦੋ ਹੱਥ ਹਜ਼ਾਰਾਂ ਮਨੁੱਖਾਂ ਨੂੰ ਜਕੜ ਦੇਣ, ਤਾਕਤ ਚਾਹੀਦੀ ਹੈ। ਇਹ ਬਿਨਾਂ ਯੱਗ ਤੋਂ ਸੰਭਵ ਨਹੀਂ।

ਕੋਈ ਸਮਾਜਿਕ ਤੱਲ 'ਤੇ, ਰਾਜਨੀਤਿਕ ਤੱਲ 'ਤੇ ਬੈਠਣਾ ਚਾਹੁੰਦਾ ਹੈ, ਭਰਸ਼ਟ ਹੈ, ਚੋਰ ਹੈ, ਝੂਠਾ ਹੈ। ਇਹ ਬਹੁਤ ਦਿਨ ਤੱਕ ਆਪਣੀ ਸੱਤਿਆ ਨੂੰ ਕਾਇਮ ਨਹੀਂ ਕਰ ਸਕਦਾ।



ਦੁਨੀਆਂ ਠੁਕਰਾ ਦੇਵੇਗੀ। ਇਹੀ ਕਾਰਨ ਹਨ ਬੜੇ-ਬੜੇ ਸ਼ਕਤੀਸ਼ਾਲੀ ਮਨੁੱਖ ਇਕ ਦਿਨ ਤਖ਼ਤ 'ਤੇ ਬੈਠੇ ਹੁੰਦੇ ਹਨ, ਇਕ ਦਿਨ ਤਖ਼ਤੇ 'ਤੇ ਖੜੇ ਹੁੰਦੇ ਹਨ। ਜ਼ਿੰਦਗੀ ਦਾ ਲਕਸ਼ ਹੋਵੇ ਕਿ ਤਾਕਤ ਪ੍ਰਾਪਤ ਕਰਨੀ ਹੈ, ਸ਼ਕਤੀ ਪ੍ਰਾਪਤ ਕਰਨੀ ਹੈ ਤਾਂ ਫਿਰ ਜੱਪੀ ਹੋਣਾ ਪਵੇਗਾ। ਜੀਵਨ ਦਾ ਲਕਸ਼ ਹੈ ਉੱਚਾ ਆਚਰਣ, ਦੈਵੀ ਗੁਣ। ਦੈਵੀ ਗੁਣ, ਰੱਬੀ ਗੁਣ ਬਿਨਾਂ ਤੱਪ ਤੋਂ ਨਹੀਂ ਪ੍ਰਾਪਤ ਕੀਤੇ ਜਾ ਸਕਦੇ। ਬਿਨਾਂ ਜੱਪ ਤੱਪ ਤੋਂ ਉਚਾਈਆਂ ਨੂੰ ਨਹੀਂ ਛੂਹੇਗਾ। ਪਾਣੀ ਦਾ ਸੁਭਾਅ ਹੈ ਨੀਵਾਣ ਦੀ ਤਰਫ਼ ਵਹਿਣਾ। ਇਥੇ ਕੋਈ ਜੱਪ ਤੱਪ ਨਹੀਂ ਕਰ ਰਿਹਾ ਹੈ ਤਾਂ ਇਥੇ ਫ਼ੈਸਲਾ ਕਰ ਦੇਣਾ ਕਿ ਇਹ ਨੀਵਾਣ ਦੀ ਤਰਫ਼ ਹੈ। ਚਾਹੇ ਕੋਈ ਹਿੰਦੂ ਹੈ, ਸਿੱਖ ਹੈ, ਈਸਾਈ ਹੈ, ਪਾਰਸੀ ਹੈ। ਜੇਕਰ ਜੱਪ ਤੱਪ ਨਹੀਂ ਕਰ ਰਿਹਾ ਤਾਂ ਇਸਦੇ ਜੀਵਨ ਦੀ ਧਾਰਾ ਨੀਵਾਣ ਦੀ ਤਰਫ਼ ਹੈ। ਜੱਪ ਤੱਪ ਵੀ ਇਕ ਖ਼ਾਸ ਸੀਮਾ ਤੱਕ ਹੋਵੇ। ਜੀਵਨ ਦੀ ਧਾਰਾ ਜੋ ਨੀਵਾਣ ਨੂੰ ਜਾਂਦੀ ਹੈ, ਇਹ ਝਾਗ ਬਣਕੇ ਬੁਲੰਦੀਆਂ ਨੂੰ ਛੂਹਣ ਲੱਗ ਪਵੇ, ਇਹ ਜੱਪ ਤੱਪ ਤੋਂ ਬਿਨਾਂ ਨਹੀਂ ਹੋ ਸਕਦਾ। ਜੀਵਨ ਦਾ ਲਕਸ਼ ਤ੍ਰਿਸ਼ਨਾ ਹੈ, ਮੈਨੂੰ ਇਹ ਵੀ ਮਿਲੇ, ਉਹ ਵੀ ਮਿਲੇ, ਹੋਰ ਮਿਲੇ, ਧਨ ਹੋਰ ਮਿਲੇ, ਪਦਾਰਥ ਹੋਰ ਮਿਲਣ, ਇਹ ਤ੍ਰਿਸ਼ਨਾ ਬਣ ਜਾਏ ਤਾਂ ਤ੍ਰਿਸ਼ਨਾ ਦੀ ਪੂਰਤੀ ਦਾ ਸਾਧਨ ਝੂਠ ਹੈ।

ਮੈਂ ਅਰਜ਼ ਕਰ ਰਿਹਾ ਸੀ ਕਿ ਜੁੱਗ ਬਦਲਦਾ ਹੈ ਮਨੁੱਖਾਂ ਦੇ ਜੀਵਨ ਵਿਚ। ਗਰਭ ਅਵਸਥਾ ਤੋਂ ਬੱਚਾ ਧਰਤੀ ਦੀ ਗੋਦ ਵਿਚ ਆਉਂਦਾ ਹੈ, ਫਿਰ ਮਰਿਆਦਾ। ਇਹ ਮਾਂ-ਬਾਪ ਸਿਖਾਉਂਦੇ ਹਨ। ਬੋਲਣ ਦੀ ਮਰਿਆਦਾ, ਚੱਲਣ ਦੀ ਮਰਿਆਦਾ, ਉੱਠਣ-ਬੈਠਣ ਦੀ ਮਰਿਆਦਾ। ਇਹ ਸਾਰੀ ਮਰਿਆਦਾ ਬੱਚੇ ਨੂੰ ਸਿਖਾਉਣੀ ਪੈਂਦੀ ਹੈ। ਤਰੇਤਾ ਜੁੱਗ ਇੰਝ ਕਹਿ ਲਉ ਪ੍ਰਾਇਮਰੀ ਸਕੂਲ ਹੈ, ਪਰ ਇਸਦੇ ਵਿਚ ਬੱਚੇ ਨੂੰ ਮਰਿਆਦਾ ਸਿਖਾਉਣੀ ਸੀ। ਫਿਰ ਸ੍ਰੀ ਰਾਮ ਨੂੰ ਪ੍ਰਾਇਮਰੀ ਸਕੂਲ ਮਿਲਿਆ। ਉਹ ਮਰਿਆਦਾ ਪ੍ਰਸ਼ੋਤਮ ਅਵਤਾਰ ਅਖਵਾਉਣ ਲੱਗੇ। ਪਿਤਾ ਦੀ ਕੀ ਮਰਿਆਦਾ ਹੈ, ਪੁੱਤਰ ਦੀ ਕੀ ਮਰਿਆਦਾ ਹੈ, ਪਤਨੀ ਦੀ ਕੀ ਮਰਿਆਦਾ ਹੈ। ਜੁੱਗ ਜਦੋਂ ਬਦਲੇ ਤਾਂ ਸਮੇਂ ਦੀ ਧਾਰਾ ਵਿਚ ਇਹ ਅਵਤਾਰ ਬਦਲ ਗਿਆ।

ਸਤਿਜੁਗ ਵਿਚ ਕੋਈ ਅਵਤਾਰ ਨਹੀਂ। ਕਿਉਂਕਿ ਗਰਭ ਕਾਲ ਵਿਚ ਬੱਚੇ ਨੂੰ ਕੀ ਲੋੜ ਹੈ? ਤਰੇਤੇ ਜੁੱਗ ਵਿਚ ਸ੍ਰੀ ਰਾਮ ਨੇ ਮਰਿਆਦਾ ਦੀ ਘਾਲਣਾ ਕੀਤੀ। ਬਹੁ-ਗਿਣਤੀ ਵਿਚ ਜੇਕਰ ਪਰਜਾ ਕਹੇਗੀ ਤਾਂ ਰਾਜੇ ਨੂੰ ਮੰਨਣਾ ਪਵੇਗਾ। ਬਹੁ-ਗਿਣਤੀ ਵਿਚ ਪ੍ਰਜਾ ਨੇ ਕਹਿ ਦਿੱਤਾ ਕਿ ਰਾਜੇ ਦੇ ਰੂਪ ਵਿਚ ਤੁਸੀਂ ਸਾਨੂੰ ਕਬੂਲ ਹੋ, ਪਰ ਰਾਣੀ ਦੇ ਰੂਪ ਵਿਚ ਤੁਸੀਂ ਸਾਨੂੰ ਕਬੂਲ ਨਹੀਂ। ਪ੍ਰਜਾ ਦੇ ਅੱਗੇ ਸਿਰ ਝੁਕਾ ਦਿੱਤਾ। ਰਾਮ ਨੇ ਸੀਤਾ ਨੂੰ ਛੱਡ ਦਿੱਤਾ।

ਦੁਆਪਰ ਤੱਕ ਪਹੁੰਚਦਿਆਂ ਪਹੁੰਚਦਿਆਂ ਮਨੁੱਖਤਾ ਜਵਾਨ ਹੋ ਗਈ। ਸਮੇਂ ਦੀ ਗਤੀ ਨੇ ਬਹੁਤ ਤਰੱਕੀ ਕਰ ਲਈ। ਛੋਟੇ-ਛੋਟੇ ਰਜਵਾੜੇ ਵੀ ਬਣ ਗਏ, ਕਬੀਲੇ ਵੀ ਬਣ ਗਏ, ਜਾਤਾਂ-ਪਾਤਾਂ ਵੀ ਬਣ ਗਈਆਂ, ਮੁਲਕ ਵੀ ਬਣ ਗਏ। ਜਵਾਨ ਮਨੁੱਖ ਨੂੰ ਆਚਰਣ ਤੇ ਇਖ਼ਲਾਕ ਸਿਖਾਉਣਾ ਸੀ। ਇਸਨੂੰ ਉੱਠਣਾ ਬੈਠਣਾ ਨਹੀਂ ਸੀ ਸਿਖਾਉਣਾ, ਇਸਨੂੰ ਬੋਲਣਾ

ਚਾਲਣਾ ਨਹੀਂ ਸੀ ਸਿਖਾਉਣਾ, ਕਿਉਂਕਿ ਜਵਾਨ ਹੋ ਗਿਆ ਸੀ। ਇਸਨੂੰ ਸਿਖਾਉਣਾ ਸੀ ਉੱਚਾ ਆਚਰਣ। ਤੇਰੀ ਹੋਂਦ ਕਿਸੇ ਦੇ ਸਿਮਰਨ ਵਿਚ ਵਿਘਨ ਨਾ ਪਾਏ, ਤੇਰੀ ਹੋਂਦ ਕਿਸੇ ਦੇ ਧਨ ਲਈ ਖ਼ਤਰਾ ਨਾ ਬਣੇ, ਕਿਸੇ ਦੇ ਰੂਪ ਲਈ ਖ਼ਤਰਾ ਨਾ ਬਣੇ। ਇੰਝ ਕਹਿ ਲਉ ਹਾਈ ਸਕੂਲ ਤੇ ਕਾਲਜ ਤੇ ਪ੍ਰੋਫ਼ੈਸਰ ਸਨ ਸ੍ਰੀ ਕ੍ਰਿਸ਼ਨ। ਉਸਦੇ ਨਾਲ ਮਰਿਆਦਾ ਪ੍ਰਸ਼ੋਤਮ ਨਹੀਂ ਜੋੜਿਆ ਗਿਆ, ਲੀਲਾ ਪ੍ਰਸ਼ੋਤਮ। ਜਵਾਨੀ ਵਿਚ ਲੀਲਾ ਪ੍ਰਧਾਨ ਸੀ। ਸ੍ਰੀ ਕ੍ਰਿਸ਼ਨ ਜੀ ਕਹਿੰਦੇ ਸਨ ਕਿ ਸੱਚ ਨੂੰ ਬਚਾਉਣਾ ਹੈ, ਮਰਿਆਦਾ ਨੂੰ ਨਹੀਂ ਬਚਾਉਣਾ। ਮਰਿਆਦਾ ਦੀ ਖ਼ਾਤਰ ਸੱਚ ਨੂੰ ਕੁਰਬਾਨ ਨਹੀਂ ਕਰਨਾ, ਸੱਚ ਦੇ ਉੱਤੇ ਮਰਿਆਦਾ ਨੂੰ ਕੁਰਬਾਨ ਕਰ ਦੇਣਾ। ਪ੍ਰਣ ਕੀਤਾ ਸੀ ਮੈਂ ਮੈਦਾਨੇ ਜੰਗ ਵਿਚ ਸ਼ਸਤਰ ਨਹੀਂ ਉਠਾਉਣੇ, ਉਠਾ ਲਏ। ਆਪਣਾ ਪ੍ਰਣ ਆਪ ਤੋੜਿਆ। ਕਿਉਂ? ਦਿੱਸ ਰਿਹਾ ਸੀ ਪਾਂਡਵ ਹਾਰਦੇ ਪਏ ਹਨ, ਮਜ਼ਲੂਮ ਹਨ। ਜੇ ਹਾਰ ਗਏ ਤਾਂ ਮਜ਼ਲੂਮ ਪਹਿਲਾਂ ਹੀ ਸਨ, ਹੋਰ ਦੁੱਖੀ ਹੋਣਗੇ। ਮਰਿਆਦਾ ਕਹਿੰਦੀ ਹੈ ਜੋ ਪ੍ਰਣ ਕੀਤਾ ਹੈ, ਨਿਭਾਉ। ਪਰ ਕੀਤਾ ਕੀ ਜਾਏ, ਗ਼ਰੀਬ ਮਾਰਿਆ ਜਾਏਗਾ, ਪ੍ਰਣ ਤੋੜ ਦਿੱਤਾ। ਪ੍ਰਣ ਉਹਨਾਂ ਨੇ ਕਦਮ ਕਦਮ 'ਤੇ ਤੋੜਿਆ, ਇਸ ਲਈ ਉਹਨਾਂ ਨੂੰ ਲੀਲਾ ਪ੍ਰਸ਼ੋਤਮ ਕਿਹਾ ਜਾਂਦਾ ਹੈ। ਜ਼ਿੰਦਗੀ ਇੰਨੀ ਬੇਮਰਿਆਦਾ ਹੋ ਗਈ ਹੈ ਕਿ ਮੰਦਿਰਾਂ ਵਿਚ ਮਾਸ ਦਾ ਪ੍ਰਸ਼ਾਦ ਮਿਲਣ ਲੱਗ ਪਿਆ। ਸ਼ਰਾਬ ਦਾ ਪ੍ਰਸ਼ਾਦ ਹੈ ਅੱਜ ਵੀ ਭੈਰੋਕਾਲ ਮੰਦਿਰ ਉਜੈਨ ਵਿਚ। ਲੀਲਾ ਅੱਗੇ ਚੱਲੇ ਭ੍ਰਸ਼ਟ ਹੋ ਗਈ। ਜਿਵੇਂ ਨੌਜਵਾਲ ਭਰਸ਼ਟ ਹੋ ਜਾਂਦਾ ਹੈ।

ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਨੂੰ ਮਿਲਿਆ ਹੈ, ਬੁੱਢਾ ਜੁੱਗ। ਬੁੱਢਾ ਸਿਆਣਾ ਬੜਾ ਹੁੰਦਾ ਹੈ, ਇਸ ਲਈ ਪੁਰਾਣੇ ਜ਼ਮਾਨੇ ਵਿਚ ਕਹਿੰਦੇ ਸਨ ਬੁੱਢੇ ਦਾ ਸਤਿਕਾਰ ਕਰੋ। ਪਰ ਬੁੱਢਾ ਚਲਾਕ ਬੜਾ ਹੁੰਦਾ ਹੈ, ਤਾਰਕਿਕ ਬੜਾ ਹੁੰਦਾ ਹੈ। ਇੰਨੀ ਵਿਦਿਆ ਪਹਿਲਾਂ ਨਹੀਂ ਸੀ, ਜਿੰਨੀ ਅੱਜ ਹੈ। ਇੰਨੀ ਸਿਆਣਪ ਪਹਿਲਾਂ ਨਹੀਂ ਸੀ, ਜਿੰਨੀ ਅੱਜ ਹੈ। ਪਰ ਇਸ ਸਿਆਣਪ ਦੇ ਆਸਰੇ ਇੰਨੀ ਚਲਾਕੀ ਪਹਿਲਾਂ ਨਹੀਂ ਸੀ ਜਿੰਨੀ ਅੱਜ ਹੈ। ਸਿਆਣਪ ਦਾ ਹੰਕਾਰ ਬੜਾ ਹੁੰਦਾ ਹੈ।

ਮੈਂ ਅਰਜ਼ ਕਰਾਂ, ਬਹੁਤ ਸਿਆਣਾ ਹੀ ਤਰਕ ਕਰ ਸਕਦਾ ਹੈ। ਭੋਲਾ ਮਨੁੱਖ, ਅਨਪੜ੍ਹ ਮਨੁੱਖ ਤਰਕ ਨਹੀਂ ਕਰ ਸਕਦਾ। ਗੁਰੂ ਨਾਨਕ ਜੀ ਨੇ ਲੀਲਾ ਨੂੰ ਮਰਿਆਦਾ ਨਾਲ ਜੋੜਿਆ ਹੈ। ਮਰਿਆਦਾ ਨੂੰ ਲੀਲਾ ਨਾਲ ਜੋੜਿਆ ਹੈ, ਗੀਤ-ਸੰਗੀਤ ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਸੀ ਪਰ ਮਰਿਆਦਾ ਨਹੀਂ। ਸੰਗੀਤ ਤਾਂ ਹੈ ਗੁਰੂ ਘਰ ਵਿਚ, ਪਰ ਮਰਿਆਦਾ ਹੈ। ਢੋਲ, ਮਿਰਦੰਗ, ਤਬਲੇ ਤਾਂ ਵੱਜਣਗੇ, ਪਰ ਮਰਿਆਦਾ ਵਿਚ ਵੱਜਣਗੇ। ਇਹ ਗੁਰ ਪ੍ਰਸ਼ੋਤਮ ਅਵਤਾਰ ਨੇ ਅਜਿਹਾ ਸੰਯੋਗ ਬਣਾਇਆ ਹੈ। ਉਹ ਮਰਿਆਦਾ ਵੀ ਨਹੀਂ ਜਿਸ 'ਤੇ ਸੱਚ ਕੁਰਬਾਨ ਹੋ ਜਾਏ, ਉਹ ਲੀਲਾ ਵੀ ਨਹੀਂ ਜਿਹੜੀ ਮਨੁੱਖ ਨੂੰ ਭਰਸ਼ਟ ਕਰਕੇ ਰੱਖ ਦੇਵੇ। ਉਹਨਾਂ ਨੇ ਆਪਣੇ ਧਰਮ ਨੂੰ ਨਾਮ ਦਿੱਤਾ ਸਿੱਖ। ਸਿੱਖ ਦਾ ਮਤਲਬ ਸ਼ਿਸ਼ ਹੈ। ਮੈਂ ਸਿੱਖਣਾ ਚਾਹੁੰਦਾ ਹਾਂ। ਮੈਂ ਕੁਝ ਵੀ ਨਹੀਂ ਜਾਣਦਾ। ਘੱਟ ਤੋਂ ਘੱਟ ਮੈਂ ਸੱਚ ਬਾਰੇ, ਪ੍ਰਮਾਤਮਾ ਬਾਰੇ ਕੁਝ



ਵੀ ਨਹੀਂ ਜਾਣਦਾ। ਕਬੂਲ ਕਰ ਲੈ, ਨਿਰੰਕਾਰ ਬਾਰੇ ਮੈਂ ਕੁਝ ਵੀ ਨਹੀਂ ਜਾਣਦਾ। ਬੜਾ ਕਠਿਨ ਹੈ ਸਿੱਖ ਹੋਣਾ। ਸਿੱਖ ਹਰ ਕੋਈ ਕਹਿਲਾ ਸਕਦਾ ਹੈ। ਜਨਮ ਤੋਂ ਕੋਈ ਸਿੱਖ ਨਹੀਂ, ਜੀਵਨ ਤੋਂ ਸਿੱਖ ਹੋਵੇਗਾ। ਜਿਹੜਾ ਗੁਰੂ ਦੀ ਵਿਚਾਰ ਮੁਤਾਬਿਕ ਨਹੀਂ ਜੀਅ ਰਿਹਾ, ਉਹ ਕਾਹਦਾ ਸਿੱਖ ਹੈ।

ਇੱਕ ਮਾਨਸਿਕ ਮੰਡਲ ਵਿਚ ਜੁੱਗ ਬਦਲਦੇ ਹਨ, ਇਕ ਸਰੀਰ ਦੇ ਤੱਲ 'ਤੇ ਜੁੱਗ ਬਦਲਦੇ ਹਨ। ਗਰਭ ਕਾਲ ਦੀ ਅਵਸਥਾ, ਬਚਪਨਾ, ਜਵਾਨੀ ਤੇ ਬੁਢੇਪਾ, ਇਹ ਚਾਰ ਜੁੱਗ ਹਨ। ਦੁਨੀਆਂ ਵਿਚ 79% ਜਿਹੜੇ ਰਾਜਨੀਤਿਕ ਹਨ, ਜਿਹੜੇ ਹਕੂਮਤ ਪਏ ਕਰਦੇ ਹਨ, ਬੁੱਢੇ ਹਨ। ਸਿਰਫ 31% ਜਵਾਨ ਹੁੰਦੇ ਹਨ। ਬੁੱਢੇ ਬਹੁਤ ਚਲਾਕ ਹੁੰਦੇ ਹਨ। ਇਹ ਚਲਾਕੀਆਂ ਜਵਾਨਾਂ ਕੋਲ ਨਹੀਂ ਹੁੰਦੀਆਂ। ਉਹਨਾਂ ਵਿਚ ਸਿਰਫ਼ ਜੋਸ਼ ਹੀ ਜੋਸ਼ ਹੁੰਦਾ ਹੈ। ਧੰਨ ਗੁਰੂ ਅਮਰਦਾਸ ਜੀ ਜੋ ਫ਼ੁਰਮਾਣ ਕਰਦੇ ਹਨ ਉਹ ਆਪ ਸਰਵਨ ਕਰੋ।

ਸੂਹੀ ਮਹਲਾ ੩ ॥

*ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥*

ਧੰਨ ਗੁਰੂ ਅਮਰਦਾਸ ਮਹਾਰਾਜ ਕਹਿੰਦੇ ਹਨ ਕਿ ਜੇ ਚਾਰ ਜੁਗਾਂ ਵਿਚ ਵੀ ਬਿਨਾਂ ਸਤਿਗੁਰ ਦੇ ਸੰਯੋਗ ਤੋਂ ਪ੍ਰਮਾਤਮਾ ਦਾ ਸੰਯੋਗ ਨਹੀਂ। ਬਿਨਾਂ ਸਤਿਗੁਰਾਂ ਦੇ ਮਿਲਾਪ ਤੋਂ ਪ੍ਰਮਾਤਮਾ ਦਾ ਮਿਲਾਪ ਨਹੀਂ ਬਣੇਗਾ। ਬਿਨਾਂ ਵਿਚੋਲੇ ਤੋਂ ਤੂੰ ਸੁਹਾਗਣ ਨਹੀਂ ਬਣ ਸਕਦੀ। ਵਿਚੋਲਾ ਚਾਹੀਦਾ ਹੈ।

*ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮੁ ॥*

ਉਹ ਜੋ ਪਰੀਪੂਰਨ ਪ੍ਰਮਾਤਮਾ ਹੈ, ਨਿਹਚਲ ਹੈ, ਟਿੱਕਿਆ ਹੋਇਆ ਹੈ ਅਤੇ ਵਿਆਪਕ ਹੈ, ਉਸ ਤੋਂ ਬਿਨਾਂ ਸਰਵ-ਸ਼ਕਤੀਮਾਨ ਤੇ ਵਿਆਪਕ ਹੋਰ ਕੋਈ ਨਹੀਂ।

*ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥*

ਗੁਰੂ ਨੂੰ ਜਿਸਨੇ ਮੁੱਖ ਰੱਖਿਆ, ਉਸਨੇ ਹੀ ਇਸ ਗੱਲ ਨੂੰ ਜਾਣਿਆ ਕਿ ਉਹੀ ਇਕ ਵਿਆਪਕ ਹੈ, ਉਹੀ ਇਕ ਸਰਬ ਕਲਾ ਸੰਪੂਰਨ ਹੈ, ਉਹੀ ਸਾਰੀਆਂ ਦਾਤਾਂ ਦੇਣ ਵਾਲਾ ਹੈ। ਉਸ ਤੋਂ ਬਿਨਾਂ ਹੋਰ ਕੋਈ ਨਹੀਂ, ਅਜਿਹਾ ਗੁਰਮੁਖ ਨੇ ਜਾਣਿਆ ਹੈ।

*ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥*

ਉਹ ਗੁਰੂ ਦੀ ਮਤ ਮੰਨ ਕੇ ਚਲਦਾ ਹੈ।

*ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥*

ਸਤਿਗੁਰੂ ਮਿਲਿਆ ਤਾਂ ਹਰੀ ਦੀ ਪ੍ਰਾਪਤੀ ਹੋਈ। ਬਿਨਾਂ ਹਰੀ ਦੇ ਨਾਮ ਤੋਂ ਸੰਸਾਰ ਵਿਚ ਮੋਕਸ਼ ਦੀ ਪ੍ਰਾਪਤੀ ਨਹੀਂ ਹੁੰਦੀ। ਮੋਕਸ਼ ਗਤੀ ਗੁਰੂ ਰਾਹੀਂ ਹੀ ਮਿਲਦੀ ਹੈ।

*ਨਾਨਕ ਕਾਮਣਿ ਕੰਤੈ ਰਾਵੈ ਮਨਿ ਮਾਨਿਐ ਸੁਖੁ ਹੋਈ॥ ੧॥*

ਜਿਸ ਦਾ ਮਨ ਗੁਰੂ ਦੇ ਸ਼ਬਦ ਵਿਚ ਟਿੱਕ ਜਾਏ, ਉਹੀ ਕਾਮਣਿ ਹੈ ਤੇ ਉਹੀ ਪ੍ਰਮਾਤਮਾ ਦੀ ਪਿਆਰੀ ਹੈ, ਉਹੀ ਪ੍ਰਮਾਤਮਾ ਨੂੰ ਜਾ ਕੇ ਮਿਲਦੀ ਹੈ।

*ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥*

ਬਾਲੜੀ ਦੇ ਅਰਥ ਹਨ, ਨਾਦਾਨ, ਨਾ-ਸਮਝ। ਮੈਂ ਅਰਜ਼ ਕਰਾਂ, ਮਨੁੱਖ ਸਰੀਰ ਬਾਰੇ ਤਾਂ ਬੜਾ ਸਿਆਣਾ ਹੈ, ਨਿਰੰਕਾਰ ਬਾਰੇ ਬਿਲਕੁਲ ਇਆਣਾ ਹੈ। ਸਤਿਗੁਰ ਕਹਿ ਰਹੇ ਹਨ- ਐ ਜੀਵ-ਇਸਤ੍ਰੀਏ ਬਾਲੜੀਏ! ਸਤਿਗੁਰ ਦੀ ਸੇਵਾ ਕਰ ਜਿਸਨੇ ਤੈਨੂੰ ਹਰੀ ਦਰ ਦੀ ਪ੍ਰਾਪਤੀ ਕਰਾ ਦੇਣੀ ਹੈ, ਉਹੀ ਵਿਚੋਲਾ ਹੈ।

*ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥*

ਕਹਿੰਦੇ ਹਨ ਬੇਵਾ ਇਸਤਰੀਆਂ ਨੂੰ ਪ੍ਰਾਚੀਨ ਸਮੇਂ ਵਿਚ ਸਾਫ਼-ਸੁਥਰੇ ਕੱਪੜੇ ਪਾਉਣ ਨੂੰ ਨਹੀਂ ਦਿੱਤੇ ਜਾਂਦੇ ਸਨ। ਉਹਨਾਂ ਨੂੰ ਕਿਹਾ ਜਾਂਦਾ ਸੀ ਕਿ ਆਪਣਾ ਤਨ ਮੈਲਾ ਰੱਖੋ, ਕਪੜੇ ਮੈਲੇ ਰੱਖੋ ਤਾਂ ਕਿ ਕਿਸੇ ਵਿਚ ਆਕਰਸ਼ਨ ਨਾ ਪੈਦਾ ਹੋਵੇ। ਮਹਾਰਾਜ ਕਹਿੰਦੇ ਹਨ ਕਿ ਇਕ ਵਾਰੀ ਤੂੰ ਗੁਰੂ ਨੂੰ ਮਿਲ ਤੇ ਉਹ ਤੈਨੂੰ ਹਰੀ ਦਰ ਦੇ ਨਾਲ ਜੋੜ ਦੇਵੇਗਾ, ਫਿਰ ਤੇਰਾ ਮੈਲਾ ਵੇਸ ਨਹੀਂ ਹੋਵੇਗਾ ਭਾਵ ਫਿਰ ਬੁਢੇਪੇ ਵਾਲਾ ਦੁੱਖ ਤੂੰ ਨਹੀਂ ਭੋਗੇਂਗੀ, ਤੂੰ ਸਦਾ ਸੁਹਾਗਣ ਹੋ ਜਾਵੇਂਗੀ, ਤੇਰਾ ਵੇਸ ਨਿਰਮਲ ਹੋ ਜਾਵੇਗਾ।

*ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ॥*

ਜਿਸਨੇ ਗੁਰੂ ਨੂੰ ਮੁੱਖ ਰੱਖਿਆ, ਜਿਸਨੇ ਹੰਕਾਰ ਨੂੰ ਮਾਰ ਛੱਡਿਆ, ਨਿਰੰਕਾਰ ਦੀ ਪ੍ਰਾਪਤੀ ਕਰ ਲਈ ਹੈ, ਉਸਦਾ ਵੇਸ ਕਦੀ ਮੈਲਾ ਨਹੀਂ ਹੁੰਦਾ, ਉਸਦੀ ਜ਼ਿੰਦਗੀ ਨੂੰ ਕਦੀ ਦਾਗ਼ ਨਹੀਂ ਲੱਗਦਾ। ਉਸਦਾ ਮਨ ਕਦੀ ਮੈਲਾ ਨਹੀਂ ਹੁੰਦਾ।

*ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ॥*

ਜਿਹੜਾ ਉਸ ਵਿਚ ਸੁਰਤ ਜੋੜ ਲੈਂਦਾ ਹੈ, ਫਿਰ ਉਹੀ ਕਮਾਈ ਕਰਦਾ ਹੈ। ਉਸਨੂੰ ਇਸ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ।

*ਗੁਰਮੁਖਿ ਪ੍ਰਭੁ ਰਾਵੇ ਦਿਨ ਰਾਤੀ ਆਪਣਾ ਸਾਚੀ ਸੋਭਾ ਹੋਈ॥*

ਗੁਰਮੁਖ ਦਿਨ ਤੇ ਰਾਤ ਜਦੋਂ ਪ੍ਰਭੂ ਦਾ ਚਿੰਤਨ ਕਰਦਾ ਹੈ, ਉਹ ਸੱਚੀ ਸੋਭਾ ਨੂੰ ਪ੍ਰਾਪਤ ਕਰ ਕੇ ਪ੍ਰਮਾਤਮਾ ਦਾ ਪਿਆਰਾ ਹੋ ਜਾਂਦਾ ਹੈ। ਉਸ ਬ੍ਰਹਮ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ।

*ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ॥ ੨॥*

ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਦਿਨ ਰਾਤ ਜੇ ਪ੍ਰਭੂ ਦਾ ਚਿੰਤਨ ਕਰੇ, ਉਹ



ਪ੍ਰਮਾਤਮਾ ਜੋ ਵਿਆਪਕ ਹੈ, ਫਿਰ ਉਸਦੇ ਵਿਚ ਇਸਦਾ ਵਾਸਾ ਹੋ ਜਾਏਗਾ।

*ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ॥*

ਗੁਰੂ ਜੋ ਕਹਿੰਦਾ ਹੈ ਉਹ ਕੰਮ ਕਰ, ਤੈਨੂੰ ਹਰੀ ਦਰ ਨਾਲ ਮਿਲਾਪ ਗੁਰੂ ਕਰਾ ਦੇਵੇਗਾ। ਸ਼ਬਦ ਦੀ ਵੀਚਾਰ ਪ੍ਰਮਾਤਮਾ ਨਾਲ ਜੋੜ ਦੇਵੇਗੀ।

*ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮੁ॥*

ਮਿਲੀ ਹੋਈ ਜੀਵ-ਇਸਤਰੀ ਹਰੀ ਦੇ ਰੰਗ ਵਿਚ ਰੰਗੀ ਹੁੰਦੀ ਹੈ। ਹਰ ਸਮੇਂ ਉਸਦੇ ਕੋਲ ਸੁੱਖ ਹੁੰਦਾ ਹੈ, ਸ਼ਾਂਤੀ ਹੁੰਦੀ ਹੈ।

*ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ॥*

ਜੋ ਸੱਚ ਦੀ ਕਮਾਈ ਕਰਦਾ ਹੈ, ਜੋ ਸੱਚ ਵਿਚ ਆਪਣੀ ਸੁਰਤ ਜੋੜਦਾ ਹੈ, ਉਸਨੂੰ ਫਿਰ ਪਰਮ ਆਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਹਰ ਸਮੇਂ ਉਹ ਸੁੱਖ ਵਿਚ ਜੀਉਂਦਾ ਹੈ।

*ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ॥*

ਸੱਚ ਵਿਚ ਜੀਵ-ਇਸਤਰੀ ਸਮਾ ਜਾਂਦੀ ਹੈ, ਜੋ ਸੱਚ ਦਾ ਸ਼ਿੰਗਾਰ ਕਰਦੀ ਹੈ। ਸੱਚ ਦਾ ਸ਼ਿੰਗਾਰ ਕੀ ਹੈ? ਸੱਚ ਬੋਲਣਾ, ਸੱਚ ਦੇਖਣਾ, ਸੱਚ ਸੁਣਨਾ, ਸੱਚ ਸੋਚਣਾ, ਸੱਚ ਹੀ ਸਪਰਸ਼ ਕਰਨਾ। ਅਜਿਹਾ ਜੋ ਸੱਚ ਦਾ ਸ਼ਿੰਗਾਰ ਕਰ ਲੈਂਦੀ ਹੈ, ਉਹ ਸੱਚ ਵਿਚ ਲੀਨ ਹੋ ਜਾਂਦੀ ਹੈ।

*ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ॥*

ਜਿਸਨੇ ਪਛਾਣ ਕਰ ਲਈ ਹੈ ਕਿ ਪ੍ਰਮਾਤਮਾ ਹੀ ਸਾਰੇ ਸੁੱਖਾਂ ਦਾ ਦਾਤਾ ਹੈ, ਫਿਰ ਪ੍ਰਮਾਤਮਾ ਉਸਨੂੰ ਆਪਣੇ ਕੰਠ ਨਾਲ ਜੋੜ ਲੈਂਦਾ ਹੈ। ਆਪਣੇ ਨਾਲ ਮਿਲਾ ਲੈਂਦਾ ਹੈ।

*ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ॥ ੩॥*

ਗੁਰੂ ਦੀ ਮੱਤ ਨੂੰ ਧਾਰਨ ਕਰਕੇ ਉਹ ਪ੍ਰਮਾਤਮਾ ਦੀ ਪ੍ਰਾਪਤੀ ਕਰ ਲੈਂਦੀ ਹੈ ਅਤੇ ਇਸ ਤਰੀਕੇ ਨਾਲ ਉਸ ਦੇ ਮਹਿਲਾਂ ਵਾਲੀ ਬਣ ਜਾਂਦੀ ਹੈ।

*ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ॥*

ਮਹਾਰਾਜ ਇਥੇ ਫੁਰਮਾਣ ਕਰਦੇ ਹਨ ਕਿ ਇਸ ਤਰ੍ਹਾਂ ਦੀ ਅਵਸਥਾ ਉਹ ਪਰੀਪੂਰਨ ਪ੍ਰਮਾਤਮਾ ਆਪ ਹੀ ਗੁਰੂ ਦਰਬਾਰ ਤੋਂ ਬਣਾਉਂਦਾ ਹੈ, ਭਾਵ ਜੋ-ਜੋ ਮਨੁੱਖ ਕਰਮ ਕਰਦਾ ਹੈ, ਉਹ ਮਸਤਕ ਵਿਚ ਲਿਖੇ ਜਾਂਦੇ ਹਨ। ਇਹ ਪ੍ਰਭੂ ਦਾ ਬਣਾਇਆ ਹੋਇਆ ਵਿਧਾਨ ਹੈ। ਇਸ ਲਈ ਇਸ ਨਿਯਮ ਦੇ ਮੁਤਾਬਿਕ ਹੀ ਉਸਨੂੰ ਉਸ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ, ਜਿਸਨੂੰ ਪਰਮ ਅਵਸਥਾ ਕਹਿੰਦੇ ਹਨ।

*ਗੁਰਮਤਿ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮੁ॥*

ਗੁਰੂ ਦੀ ਮੱਤ ਦੁਆਰਾ ਪ੍ਰਕਾਸ਼ ਹੋਇਆ ਤੇ ਇਹ ਪਤਾ ਚੱਲ ਗਿਆ ਕਿ ਪ੍ਰਮਾਤਮਾ ਘਟਿ ਘਟਿ ਵਿਚ ਵੱਸਿਆ ਹੋਇਆ ਹੈ, ਹਰ ਥਾਂ ਵਿਆਪਕ ਹੈ।

*ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ॥*

ਪੂਰਬਲੇ ਕੀਤੇ ਹੋਏ ਕਰਮਾਂ ਦਾ ਜੋ ਸੰਯੋਗ ਹੈ, ਪ੍ਰਗਟ ਹੋ ਗਿਆ। ਜੋ ਘਟਿ ਘਟਿ ਵਿਚ ਰਮਿਆ ਹੋਇਆ ਹੈ ਉਹ ਉਸ ਘਟਿ ਵਿਚ ਪ੍ਰਗਟ ਹੋ ਗਿਆ, ਉਸ ਜੀਵਨ ਵਿਚ ਪ੍ਰਗਟ ਹੋ ਗਿਆ। ਕੋਈ ਪੂਰਬਲਾ ਕਰਮ ਜਾਗ ਉੱਠਿਆ।

*ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ॥*

ਹਿਰਦੇ ਦੀ ਸੇਜ ਵਿਚ ਫਿਰ ਸੁੱਖ ਹੀ ਸੁੱਖ ਹੈ, ਅਨੰਦ ਹੀ ਅਨੰਦ ਹੈ, ਫਿਰ ਮੇਰੇ ਹਿਰਦੇ ਦੀ ਸੇਜ ਪ੍ਰਭੂ ਨੂੰ ਕਬੂਲ ਹੈ, ਫਿਰ ਮੇਰਾ ਹਿਰਦਾ ਪ੍ਰਮਾਤਮਾ ਨੂੰ ਪ੍ਰਵਾਨ ਹੈ। ਹਿਰਦੇ ਵਿਚ ਜੋ ਭਾਵਨਾ ਚੱਲ ਰਹੀ ਹੈ, ਇਹ ਪ੍ਰਮਾਤਮਾ ਨੂੰ ਕਬੂਲ ਹੈ।

*ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ॥*

ਜਿਸਨੇ ਸੱਚ ਵਿਚ ਆਪਣੀ ਸੁਰਤ ਜੋੜੀ, ਉਹ ਜੀਵ-ਇਸਤ੍ਰੀ ਭਾਅ ਗਈ ਪ੍ਰਮਾਤਮਾ ਨੂੰ। ਪ੍ਰਮਾਤਮਾ ਨੇ ਆਪਣੇ ਨਾਲ ਮੇਲ ਲਈ।

*ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ॥ ੪॥ ੩॥ ੪॥*

ਕਰਤਾ ਪੁਰਖ ਨੇ ਆਪ ਹੀ ਉਹਨਾਂ ਨੂੰ ਆਪਣੇ ਨਾਲ ਜੋੜ ਲਿਆ ਹੈ। ਨਉ-ਨਿਧੀਆਂ ਦੀ ਪ੍ਰਾਪਤੀ ਹੋ ਗਈ। ਨੌ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਗਈ ਭਾਵ ਉਹ ਮਾਲਾ ਮਾਲ ਹੋ ਗਏ। ਇੰਨੀਆਂ ਵਿਚਾਰਾਂ ਪ੍ਰਵਾਨ ਕਰਨਾ। ਮਹਾਰਾਜ ਸਾਰਿਆਂ ਦੀਆਂ ਝੋਲੀਆਂ ਭਰਨ। ਭੁੱਲਾਂ-ਚੁੱਕਾਂ ਦੀ ਖਿਮਾ।

ਵਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥





# ਤੇਤੇ ਅਉਗਣ ਹਮਾਰੇ

ਗੁਰੂ ਰੂਪ ਸਾਧਸੰਗਤਿ ਜੀਉ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਤੇ ਪ੍ਰਮਾਤਮਾ ਹਰ ਇੱਕ ਨਾਲ ਜੁੜਿਆ ਹੋਇਆ ਹੈ, ਪਰ ਹਰ ਇੱਕ ਗੁਰੂ ਪ੍ਰਮਾਤਮਾ ਨਾਲ ਨਹੀਂ ਜੁੜਿਆ ਹੋਇਆ। ਵਿਆਪਕ ਹੈ ਪ੍ਰਮਾਤਮਾ, ਉਸ ਤੋਂ ਬਾਹਰ ਕੁਝ ਵੀ ਨਹੀਂ ਹੈ। ਵਿਆਪਕ ਹੈ ਗੁਰੂ, ਉਸਦੇ ਵਿਚ ਹੀ ਸਭ ਕੁਝ ਹੈ। ਜਿਥੇ ਵਿਚਾਰ ਚੱਲਦੇ ਹਨ, ਮਨੁੱਖ ਉਥੇ ਬੈਠਾ ਹੈ। ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਵਿਆਪਕ ਹੈ, ਸ਼ਬਦ ਦੇ ਰੂਪ ਵਿਚ ਗੁਰੂ ਵਿਆਪਕ ਹੈ। ਸ਼ਬਦ ਦੇ ਦੋ ਰੂਪ ਮੰਨੇ ਗਏ ਹਨ— ਆਹਦ, ਅਨਾਹਦ। ਆਹਦ ਸ਼ਬਦ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ, ਜੋ ਸਾਡੇ ਕੰਨ ਸੁਣਦੇ ਹਨ। ਪੱਥਰ ਨਾਲ ਪੱਥਰ ਟਕਰਾਏ, ਧਾਤੂਆਂ ਨਾਲ ਧਾਤੂ ਟਕਰਾਉਣ, ਹੱਥ ਨਾਲ ਹੱਥ ਟਕਰਾਉਂਦਾ ਹੈ। ਤਾੜੀ ਦੋਹਾਂ ਦੇ ਟਕਰਾਉ ਨਾਲ ਵੱਜਦੀ ਹੈ। ਜੋ ਆਵਾਜ਼, ਜੋ ਸ਼ਬਦ ਸਾਡੇ ਕੰਨ ਸੁਣਦੇ ਹਨ, ਇਹ ਆਹਦ ਹੈ। ਆਹਦ ਸ਼ਬਦ ਉਥੇ ਪੈਦਾ ਹੋਵੇਗਾ ਜਿਥੇ ਦੋ ਚੀਜ਼ਾਂ ਟਕਰਾਉਣ, ਨਹੀਂ ਤਾਂ ਨਹੀਂ। ਅਨਾਹਦ ਸ਼ਬਦ ਵਿਆਪਕ ਹੈ ਜੋ ਟਕਰਾਉ ਤੋਂ ਨਹੀਂ ਪੈਦਾ ਹੁੰਦਾ। ਪ੍ਰਕਾਸ਼ ਦੇ ਨਾਲ ਓਤ ਪੋਤ ਹੈ, ਵਿਆਪਕ ਹੈ ਪ੍ਰਮਾਤਮਾ। ਵਿਆਪਕ ਹੈ ਅਨਾਹਦ ਨਾਦ। ਸਾਰਿਆਂ ਦੇ ਅੰਦਰ ਅਨਾਹਦ ਨਾਦ ਹੈ।

*ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥*

(ਜਪੁਜੀ ਸਾਹਿਬ)

ਅਜਿਹਾ ਕੋਈ ਘਟਿ ਨਹੀਂ ਜਿਸਦੇ ਅੰਦਰ ਇਹ ਨਾਦ ਨਹੀਂ ਵੱਜਦਾ। ਅਜਿਹਾ ਕੋਈ ਮਨੁੱਖ ਨਹੀਂ, ਜਿਸਦੇ ਅੰਦਰ ਪ੍ਰਮਾਤਮਾ ਨਹੀਂ। ਪ੍ਰਮਾਤਮਾ ਅਨਹਦ ਨਾਦ ਵਿਆਪਕ ਹੈ। ਪ੍ਰਮਾਤਮਾ ਨੂੰ ਵੇਖਣ ਵਿਚ ਉਹ ਸਫਲ ਹੋ ਜਾਂਦਾ ਹੈ ਜੋ ਅਨਹਦ ਨਾਦ ਨੂੰ ਸੁਣਨ ਵਿਚ ਸਫਲ ਹੁੰਦਾ ਹੈ। ਜੋ ਅਨਹਦ ਨਾਦ ਨੂੰ ਸੁਣਨ ਵਿਚ ਸਫਲ ਨਹੀਂ ਹੋਇਆ, ਉਹ ਮਨੁੱਖ ਪ੍ਰਕਾਸ਼ ਨੂੰ ਵੇਖਣ ਵਿਚ ਸਫਲ ਨਹੀਂ ਹੋਇਆ। ਉਹ ਅਨਹਦ ਨਾਦ ਸੁਣਾਈ ਦੇਵੇ, ਉਸ ਲਈ ਜੋ ਮਨੁੱਖ ਨੇ ਸਾਧਨਾ ਕਰਨੀ ਹੈ, ਉਹ ਆਪਣੇ ਸ਼ਬਦ ਆਹਦ ਨਾਲ ਤੇ ਪ੍ਰਮਾਤਮਾ ਤੋਂ ਆਏ ਸ਼ਬਦ ਅਨਾਹਦ ਨਾਲ। ਪ੍ਰਮਾਤਮਾ ਤੋਂ ਅਨਹਦ ਸ਼ਬਦ ਕਿਹੜਾ ਆਇਆ ਹੈ, ਇਹ ਜੋ ਗੁਰਬਾਣੀ ਹੈ। ਇਹ ਆਹਦ ਨਹੀਂ ਹੈ। ਵੈਸੇ ਤਾਂ ਅਜਿਹਾ ਕੁਝ ਵੀ ਨਹੀਂ ਜੋ ਪ੍ਰਮਾਤਮਾ ਤੋਂ

ਬਿਨਾਂ ਆਉਂਦਾ ਹੈ। ਸਭ ਕੁਝ ਪ੍ਰਮਾਤਮਾ ਤੋਂ ਆਉਂਦਾ ਹੈ। ਕੁਝ ਧਰਮ ਅਜਿਹਾ ਕਹਿ ਦਿੰਦੇ ਹਨ ਕਿ ਨੇਕੀਆਂ ਸਾਰੀ ਦੀਆਂ ਸਾਰੀਆਂ ਪ੍ਰਮਾਤਮਾ ਤੋਂ ਆਉਂਦੀਆਂ ਹਨ ਤੇ ਬਦੀਆਂ ਸਾਰੀ ਦੀਆਂ ਸਾਰੀਆਂ ਸ਼ੈਤਾਨ ਤੋਂ ਆਉਂਦੀਆਂ ਹਨ। ਇਸਦਾ ਮਤਲਬ ਖ਼ੁਦਾ ਦੇ ਮੁਕਾਬਲੇ ਵਿਚ ਵੀ ਕੁਝ ਹੈ। ਖ਼ੁਦਾ ਨੇਕੀਆਂ ਨੂੰ ਭੇਜਦਾ ਹੈ, ਸ਼ੈਤਾਨ ਬਦੀਆਂ ਨੂੰ ਭੇਜਦਾ ਹੈ। ਖ਼ੁਦਾ ਗੁਣਾਂ ਨੂੰ ਭੇਜਦਾ ਹੈ, ਸ਼ੈਤਾਨ ਔਗੁਣਾਂ ਨੂੰ ਭੇਜਦਾ ਹੈ। ਇਥੇ ਸ਼ੈਤਾਨ ਬੜਾ ਡਾਢਾ ਦਿਖਾਈ ਦਿੰਦਾ ਹੈ। ਕਿਵੇਂ? ਮਨੁੱਖੀ ਦੁਨੀਆਂ ਵਿਚ ਔਗੁਣ ਜ਼ਿਆਦਾ ਹੈ, ਗੁਣ ਤਾਂ ਟਾਵਾਂ ਟਾਵਾਂ ਹੈ। ਮਹਾਰਾਜ ਇਥੋਂ ਤੱਕ ਕਹਿੰਦੇ ਹਨ-

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*

(ਅੰਗ ੧੫੬)

ਮਨੁੱਖ ਦੇ ਰੋਮਾਂ ਨਾਲੋਂ ਮਨੁੱਖ ਦੇ ਔਗੁਣ ਜ਼ਿਆਦਾ ਹਨ। ਜੇਕਰ ਔਗੁਣ ਸਾਰੇ ਸ਼ੈਤਾਨ ਤੋਂ ਆਉਂਦੇ ਹਨ ਤਾਂ ਫਿਰ ਸਾਰੀ ਮਨੁੱਖਤਾ ਉੱਤੇ ਸ਼ੈਤਾਨ ਦਾ ਰਾਜ ਹੋ ਗਿਆ। ਗੁਰਬਾਣੀ ਇਸਨੂੰ ਇਸ ਤਰ੍ਹਾਂ ਨਹੀਂ ਮੰਨਦੀ। ਗੁਰਬਾਣੀ ਅਜਿਹਾ ਮੰਨਦੀ ਹੈ ਕਿ ਅੱਖਾਂ ਬੰਦ ਕਰ ਲਈਏ ਤਾਂ ਹਨੇਰਾ ਹੈ, ਅੱਖਾਂ ਖੋਲ੍ਹ ਲਈਏ ਤਾਂ ਚਾਨਣਾ ਹੈ। ਰੋਸ਼ਨੀ ਨੂੰ ਦੇਖਣਾ ਤੇ ਜੀਵਨ ਵਿਚ ਹਨੇਰਾ ਕਰ ਲੈਣਾ, ਇਸ ਦੇ ਲਈ ਮਨੁੱਖ ਕੋਲ ਸੁਤੰਤਰਤਾ ਹੈ। ਚੇਤਨਾ ਜਾਗੀ ਰਹੀ ਤਾਂ ਗੁਣ ਹੀ ਗੁਣ ਹਨ ਅਤੇ ਅੰਦਰੂਨੀ ਚੇਤਨਾ ਸੁੱਤੀ ਰਹੀ ਤਾਂ ਫਿਰ ਔਗੁਣ ਹੀ ਔਗੁਣ ਹਨ। ਮਨੁੱਖੀ ਚੇਤਨਾ ਜ਼ਿਆਦਾ ਤਰ ਸੁੱਤੀ ਹੋਈ ਹੈ, ਇਸ ਲਈ ਔਗੁਣ ਜ਼ਿਆਦਾ ਹਨ। ਚੇਤਨਾ ਸੁੱਤੀ ਹੋਈ ਹੈ, ਫਿਰ ਉਸਦੇ ਜਿਹੜੇ ਇੰਦਰੇ ਹਨ ਸਰੀਰ ਦੇ, ਇਹ ਵੀ ਅਧੂਰੇ ਕੰਮ ਕਰ ਰਹੇ ਹਨ। ਦ੍ਰਿਸ਼ਟੀ ਵਾਸ਼ਨਾ ਵੱਸ ਹੋ ਕੇ ਪਰਾਇਆ ਰੂਪ ਦੇਖੇਗੀ, ਲੋਭ ਵੱਸ ਹੋ ਕੇ ਪਰਾਇਆ ਧਨ ਦੇਖੇਗੀ। ਚੇਤਨਾ ਪੂਰੀ ਜਾਗੀ ਹੋਈ ਹੈ, ਫਿਰ ਅੱਖਾਂ ਜੋ ਕੁਝ ਵੀ ਦੇਖਣਗੀਆਂ-

*ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥*

(ਅੰਗ ੬੫੫)

ਕਿਸੇ ਨੂੰ ਫਿਰ ਹਰੀ ਤੋਂ ਬਿਨਾਂ ਹੋਰ ਕੁਝ ਨਹੀਂ ਦਿਖਾਈ ਦੇਵੇਗਾ। ਧੰਨ ਗੁਰੂ ਨਾਨਕ ਸਾਹਿਬ ਇਥੋਂ ਤੱਕ ਕਹਿੰਦੇ ਹਨ-

*ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ੍॥*
*ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ੍॥*

(ਅੰਗ ੧੩੧੮)

ਹੇ ਅੱਖੀਉ! ਹਰੀ ਤੋਂ ਬਿਨਾਂ ਜੇਕਰ ਤੁਸੀਂ ਹੋਰ ਕੁਝ ਦੇਖਿਆ ਤਾਂ ਫਿਰ ਤੁਹਾਡੀ ਲੋੜ ਕੀ ਹੈ, ਕੱਢ ਕੇ ਪਰੇ ਸੁੱਟ ਦੇਣੀਆਂ ਚਾਹੀਦੀਆਂ ਹਨ।

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*



*ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥*

(ਅੰਗ ੯੨੨)

ਇਹ ਅੱਖਾਂ ਹਰੀ ਨੂੰ ਵੀ ਦੇਖ ਸਕਦੀਆਂ ਹਨ, ਪ੍ਰਬਲ ਵਾਸ਼ਨਾ ਹੈ ਤਾਂ ਫਿਰ ਪਰਾਇਆ ਰੂਪ ਦੇਖਣਗੀਆਂ। ਪ੍ਰਬਲ ਲੋਭ ਹੈ ਤਾਂ ਪਰਾਇਆ ਧਨ ਦੇਖਣਗੀਆਂ। ਪਹਿਲਾਂ ਅੱਖਾਂ ਬੇਈਮਾਨ ਬਣਨਗੀਆਂ ਧਨ ਕਰਕੇ, ਪਹਿਲਾਂ ਅੱਖਾਂ ਦੁਰਾਚਾਰੀ ਬਣਨਗੀਆਂ ਰੂਪ ਕਰਕੇ, ਫਿਰ ਅੱਖਾਂ ਹੋ ਸਕਦਾ ਹੈ ਤਨ ਨੂੰ ਮਜਬੂਰ ਕਰਨ, ਹੱਥਾਂ ਨੂੰ ਮਜਬੂਰ ਕਰਨ।

ਨਿੰਦਾ ਸੁਣਕੇ ਹੀ ਸੁੱਤੀ ਚੇਤਨਾ ਨੂੰ ਰੱਸ ਆਉਂਦਾ ਹੈ, ਪ੍ਰਭੂ ਦੀ ਉਪਮਾ ਸੁਣ ਕੇ ਨਹੀਂ ਜਾਂ ਕਿਸੇ ਮਨੁੱਖ ਦੀ ਵੀ ਉਪਮਾ ਸੁਣ ਕੇ ਨਹੀਂ। ਕਿਸੇ ਮਨੁੱਖ ਦੇ ਗੁਣਾਂ ਦਾ ਵਿਖਿਆਨ ਕਰੀਏ ਤਾਂ ਅਗਲਾ ਕਹਿੰਦਾ ਹੈ ਕੀ ਸਬੂਤ ਹੈ ਕਿ ਇਹ ਉਸਦੇ ਗੁਣ ਹਨ ਕੀ ਨਹੀਂ। ਪਰ ਜੇ ਨਿੰਦਾ ਕਰੀਏ ਕਿ ਫਲਾਣੇ ਵਿਚ ਇੰਨੇ ਔਗੁਣ ਹਨ, ਫਿਰ ਮਨੁੱਖ ਕੋਈ ਸਬੂਤ ਨਹੀਂ ਮੰਗਦਾ। ਫਿਰ ਮੰਨ ਲੈਂਦਾ ਹੈ। ਕਿਸੇ ਦੀ ਵੀ ਬੁਰਿਆਈ ਕਰੋ, ਮਨੁੱਖ ਫੌਰਨ ਮੰਨ ਲੈਂਦਾ ਹੈ, ਪਰ ਕਿਸੇ ਦੇ ਵੀ ਗੁਣਾਂ ਦਾ ਜ਼ਿਕਰ ਕਰੋ ਤਾਂ ਮਨੁੱਖ ਸਬੂਤ ਮੰਗਦਾ ਹੈ। ਮਨੁੱਖ ਦਾ ਛੇਤੀ ਭਰੋਸਾ ਨਹੀਂ ਬੱਝਦਾ। ਇਥੋਂ ਇਹੀ ਸਪੱਸ਼ਟ ਹੈ ਕਿ ਮਨੁੱਖ ਦੀ ਜੋ ਆਪਣੀ ਦਸ਼ਾ ਹੁੰਦੀ ਹੈ ਉਸ ਦੇ ਮੁਤਾਬਿਕ ਹੀ ਦੂਜਿਆਂ ਨੂੰ ਦੇਖਦਾ ਹੈ। ਜ਼ਬਾਨ ਨੂੰ ਖੱਟੇ ਮਿੱਠ ਪਦਾਰਥਾਂ ਦਾ ਰੱਸ ਆਉਂਦਾ ਹੈ। ਵਾਹਿਗੁਰੂ ਵਾਹਿਗੁਰੂ ਕਹਿੰਦਿਆਂ ਕੋਈ ਰੱਸ ਨਹੀਂ ਆਉਂਦਾ।

ਮੈਂ ਅਰਜ਼ ਕਰਾਂ, ਵਾਹਿਗੁਰੂ ਆਖਣ ਦਾ ਵੀ ਰੱਸ ਨਹੀਂ। ਰਸਨਾ ਰਸ ਨਾਲ ਭਰ ਜਾਂਦੀ ਹੈ ਜਦੋਂ ਰਾਮ ਕਹਿੰਦੇ ਹਨ। ਵਾਹਿਗੁਰੂ ਕਹਿੰਦਿਆਂ ਜਦੋਂ ਰਸ ਆਵੇ ਫਿਰ ਧਾਰਮਿਕ ਜਗਤ ਦੇ ਸਿਆਣੇ ਕਹਿੰਦੇ ਹਨ, ਵਾਹਿਗੁਰੂ ਰਸਨਾ 'ਤੇ ਵੱਸ ਗਿਆ ਹੈ।

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥*

(ਅੰਗ ੨੬੩)

ਪ੍ਰਭੂ ਨੇ ਇਕ ਨਿਯਮ ਬਣਾਇਆ ਹੈ ਕਿ ਭੋਜਨ ਦਾ ਰਸ ਪਹਿਲਾਂ ਆਉਂਦਾ ਹੈ, ਭੋਜਨ ਪੱਚ ਕੇ ਖ਼ੂਨ ਬਾਅਦ ਵਿਚ ਬਣਦਾ ਹੈ। ਪੱਚ ਕੇ ਮਾਸ, ਚਰਬੀ, ਖ਼ੂਨ ਬਾਅਦ ਵਿਚ ਬਣਦਾ ਹੈ। ਵਾਹਿਗੁਰੂ ਵਾਹਿਗੁਰੂ ਆਖਣ ਦਾ ਰਸ ਵੀ ਪਹਿਲਾਂ ਆ ਜਾਂਦਾ ਹੈ, ਸਮਾਧੀ ਬਾਅਦ ਵਿਚ ਲੀਨ ਹੁੰਦੀ ਹੈ, ਅਧਿਆਤਮਕ ਸ਼ਕਤੀ ਬਾਅਦ ਵਿਚ ਮਿਲਦੀ ਹੈ, ਰੱਬੀ ਜੋਤ ਬਾਅਦ ਵਿਚ ਦਿਖਾਈ ਦਿੰਦੀ ਹੈ। ਜਿਸਨੂੰ ਭੋਜਨ ਦੀ ਬੁਰਕੀ ਦਾ ਰੱਸ ਨਹੀਂ ਆਇਆ, ਸਮਝ ਲਉ ਭੋਜਨ ਦੀ ਬੁਰਕੀ ਉਸਦੇ ਹੱਥਾਂ ਵਿਚ ਹੋਵੇਗੀ, ਥਾਲੀ ਵਿਚ ਹੋਵੇਗੀ, ਅਜੇ ਮੂੰਹ ਵਿਚ ਨਹੀਂ ਹੈ। ਹੱਥ ਰਸ ਨਹੀਂ ਮਾਣ ਸਕਦੇ। ਮੂੰਹ ਵਿਚ ਹੋਵੇ ਬੁਰਕੀ ਫਿਰ ਰੱਸ ਆਵੇਗਾ। ਵਾਹਿਗੁਰੂ ਵਾਹਿਗੁਰੂ ਮੈਂ ਜੱਪ ਰਿਹਾ ਹਾਂ, ਮੈਨੂੰ ਰੱਸ ਨਹੀਂ ਆ ਰਿਹਾ। ਅਜੇ ਵਾਹਿਗੁਰੂ ਰਸਨਾ 'ਤੇ ਨਹੀਂ ਵੱਸਿਆ। ਅਜੇ ਜੱਪਣਾ ਵੀ ਰਸਨਾ ਨਾਲ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਉ॥*

(ਅੰਗ ੭੨੮)

ਜ਼ਬਾਨ ਨਾਲ ਜੱਪੋ ਤਾਂ ਅੰਮ੍ਰਿਤ ਦੀ ਪ੍ਰਾਪਤੀ ਹੋ ਜਾਏਗੀ। ਅੰਮ੍ਰਿਤ ਮਿਲ ਗਿਆ ਤਾ ਪਹਿਚਾਣ ਆ ਗਈ। ਵਾਹਿਗੁਰੂ ਵਾਹਿਗੁਰੂ ਆਖਣ ਨਾਲ ਰੱਸ ਆਉਣ ਲੱਗ ਪਿਆ। ਬਾਣੀ ਦਾ ਪਾਠ ਕਰ ਰਿਹਾ ਹੈ ਤੇ ਰੱਸ ਆ ਰਿਹਾ ਹੈ, ਬਾਣੀ ਰਸਨਾ 'ਤੇ ਵੱਸ ਗਈ ਹੈ। ਪਾਠ ਕਰ ਰਿਹਾ ਹੈ ਇੰਝ ਜਿਵੇਂ ਘਾਹ ਕੱਟ ਰਿਹਾ ਹੋਵੇ।

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*

ਐਵੇਂ ਮਜਬੂਰੀ ਵਿਚ ਬੱਧਾ-ਚੱਟੀ ਪਾਠ ਕਰੇ, ਮਹਾਰਾਜ ਕਹਿੰਦੇ ਹਨ, ਇਹ ਕੋਈ ਪਰਉਪਕਾਰ ਵੀ ਨਹੀਂ ਹੈ। ਇਹ ਕੋਈ ਗੁਣ ਵੀ ਨਹੀਂ ਹੈ। ਸਮਾਂ ਅਜਾਈਂ ਕਰਨਾ ਹੈ। ਮਜਬੂਰੀ ਹੈ, ਚਲੋ ਕਰ ਲਈਏ, ਕਿਤੇ ਗੁਰੂ ਨਾਰਾਜ਼ ਨਾ ਹੋ ਜਾਏ। ਹੁਣ ਇਸ ਸਬੰਧ ਵਿਚ ਧੰਨ ਗੁਰੂ ਅੰਗਦ ਸਾਹਿਬ ਕਹਿੰਦੇ ਹਨ-

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*
*ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥*

(ਅੰਗ ੭੮੭)

ਚਾਉ ਨਾਲ ਜੱਪ, ਖ਼ੁਸ਼ੀ ਨਾਲ ਜੱਪ। ਜਿਵੇਂ ਭੁੱਖਾ ਮਨੁੱਖ ਚਾਅ ਨਾਲ ਭੋਜਨ ਖਾਂਦਾ ਹੈ, ਇਸੇ ਤਰ੍ਹਾਂ ਸ਼ੌਕ ਨਾਲ ਜੱਪ। ਮੈਂ ਤਾਂ ਹੈਰਾਨ ਹਾਂ ਭਾਈ ਸਾਹਿਬ ਭਾਈ ਨੰਦ ਲਾਲ ਨੇ ਇਹ ਮੰਗ ਕੀਤੀ ਕਿ ਹੇ ਮੇਰੇ ਪਾਸ਼ਤਾਹ ! ਸ਼ੌਕ ਨਹੀ, ਇਹ ਕੀ ਮੈਂ ਵਾਹਿਗੁਰੂ ਵਾਹਿਗੁਰੂ ਬੱਧਾ-ਚੱਟੀ ਕਰ ਰਿਹਾ ਹਾਂ। ਪੁਰਾਣੇ ਜ਼ਮਾਨੇ ਵਿਚ ਜਦੋਂ ਮਨੁੱਖ ਵੇਚੇ ਜਾਂਦੇ ਸਨ, ਗ਼ੁਲਾਮ ਬਣਾਏ ਜਾਂਦੇ ਸਨ। ਮੰਡੀਆਂ ਵਿਚ ਜਿਵੇਂ ਗਊਆਂ ਵਿਕਦੀਆਂ ਸਨ, ਭੇਡਾਂ ਵਿਕਦੀਆਂ ਸਨ, ਬੱਕਰੀਆਂ, ਘੋੜੇ ਵਿਕਦੇ ਸਨ, ਮਨੁੱਖਾਂ ਦੀ ਵੀ ਮੰਡੀ ਲੱਗਦੀ ਸੀ। ਗ਼ੁਲਾਮ ਵੇਚੇ ਜਾਂਦੇ ਸਨ, ਖ਼ਰੀਦੇ ਜਾਂਦੇ ਸਨ। ਗ਼ੁਲਾਮ ਦੇ ਗਲ ਵਿਚ ਵੀ ਪੱਟਾ ਪਾ ਦਿੱਤਾ ਜਾਂਦਾ ਸੀ, ਜਿਵੇਂ ਕੁੱਤਿਆਂ ਦੇ ਗਲ ਵਿਚ ਪੱਟਾ ਪਾਇਆ ਜਾਂਦਾ ਹੈ। ਨੰਦ ਲਾਲ ਦੇ ਜ਼ਮਾਨੇ ਤੱਕ ਮੁਗ਼ਲਾਂ ਦੀ ਫ਼ੌਜ ਵਿਚ ਬਹੁਤ ਸਾਰੇ ਗ਼ੁਲਾਮ ਸਨ। ਹੇ ਮੇਰੇ ਪਾਤਿਸ਼ਾਹ! ਮੇਰੇ ਗਲੇ ਵਿਚ ਬੰਦਗੀ ਦਾ ਪੱਟਾ ਪਾ ਦੇ। ਗਲੇ ਵਿਚ ਕਿਉਂ ਕਿਹਾ? ਕੰਠ ਨੇ ਹੀ ਜੱਪਣਾ ਹੈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਇਸੇ ਨੂੰ ਕਿਹਾ ਹੈ ਰਾਮ ਨਾਮ ਫੁਲਹਾਰ। ਮੇਰੇ ਗਲ ਵਿਚ ਹਾਰ ਕੀ ਹੈ, ਰਾਮ ਨਾਮ ਜੱਪਣ ਲਈ, ਕੰਠ ਤੋਂ ਉਚਾਰਨ ਹੋ ਰਿਹਾ ਹੈ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ। ਕਬੀਰ ਇਸਨੂੰ ਮਾਲਾ ਵੀ ਕਹਿੰਦੇ ਹਨ-

*ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥*

(ਅੰਗ ੧੩੬੪)



ਰਸਨਾ ਉਪਰ ਰਾਮ ਨਾਮ ਜੋ ਵੱਸ ਗਿਆ ਹੈ, ਜ਼ਬਾਨ ਚੱਲ ਰਹੀ ਹੈ। ਹੁਣ ਮੂਲ ਸਿਮਰਨ ਲਈ ਮਾਲਾ ਦੀ ਲੋੜ ਨਹੀਂ। ਜ਼ਬਾਨ ਮਾਲਾ ਬਣੀ ਹੈ।

*ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ॥*

(ਅੰਗ ੧੨੯੮)

*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਉ॥*

(ਅੰਗ ੭੨੮)

ਜੱਪਣਾ ਤਾਂ ਜ਼ਬਾਨ ਨਾਲ ਹੈ। ਰੱਸ ਆਉਣ ਲੱਗ ਪਿਆ ਤਾਂ ਵਾਹਿਗੁਰੂ ਰਸਨਾ 'ਤੇ ਵੱਸ ਗਿਆ। ਜੇਕਰ ਭੋਜਨ ਦਾ ਰਸ ਨਹੀਂ ਆਇਆ ਤਾਂ ਭੋਜਨ ਦੀ ਬੁਰਕੀ ਅਜੇ ਹੱਥਾਂ ਵਿਚ ਹੀ ਹੈ। ਅਜੇ ਗੁਟਕਾ ਹੱਥਾਂ ਵਿਚ ਹੈ, ਅਜੇ ਬਾਣੀ ਜ਼ੁਬਾਨ ਤੇ ਨਹੀਂ ਵੱਸੀ। ਅਜੇ ਮਨੋਰੰਜਨ ਹੈ। ਅਜੇ ਸ਼ੌਕ ਨਹੀਂ ਹੈ।

ਮੈਂ ਇਕ ਅਜਿਹੀ ਆਤਮਾ ਦੇਖੀ ਹੈ ਕਾਨ੍ਹਪੁਰ ਵਿਚ, ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਸ਼ੁਰੂ ਕੀਤੀ ਸ਼ਾਮ ਤੱਕ ਨਹੀਂ ਮੁੱਕਣਾ। ਬਸ ਦੋ ਤਿੰਨ ਪਉੜੀਆਂ ਵਿਚ ਹੀ ਸੀਮਤ ਸੀ। ਸਮਾਧੀ-ਲੀਨ ਹੋ ਗਿਆ।

*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*

(ਅੰਗ ੨੬੨)

ਸਾਰਾ ਸੁੰਦਰ ਗੁਟਕਾ ਪੜ੍ਹ ਲਿਆ, ਕਿਨਕਾ ਤਾਂ ਇਕ ਵੀ ਨਹੀਂ ਵੱਸਿਆ। ਇੰਨੀ ਲੰਬੀ ਚੌੜੀ ਬਾਣੀ ਤੂੰ ਪੜ੍ਹ ਲਈ ਹੈ, ਅੱਖਰ ਤਾਂ ਇਕ ਵੀ ਨਹੀਂ ਵੱਸਿਆ। ਕਬੀਰ ਕਹਿੰਦੇ ਹਨ ਕਿ ਰਾਤ ਨੂੰ ਤਾਰੇ ਚਮਕਦੇ ਹਨ, ਪਰ ਜਿਵੇਂ ਹੀ ਪ੍ਰਭਾਤ ਹੁੰਦੀ ਹੈ ਤਾਂ ਤਾਰੇ ਲੁੱਕ ਜਾਂਦੇ ਹਨ। ਹੌਲੀ-ਹੌਲੀ ਸੂਰਜ ਦੀ ਚਮਕ ਤਾਰਿਆਂ ਨੂੰ ਅਲੋਪ ਕਰਦੀ ਹੈ। ਕਬੀਰ ਕਹਿੰਦੇ ਹਨ ਕਿ ਜਿਸ ਤਰ੍ਹਾਂ ਤਾਰੇ ਘੱਟਦੇ ਜਾ ਰਹੇ ਹਨ, ਰੋਜ਼ ਰੋਜ਼ ਸਰੀਰ ਦੀ ਸੱਤਿਆ ਘੱਟਦੀ ਜਾ ਰਹੀ ਹੈ। ਮਨੁੱਖ ਰੋਜ਼ ਰੋਜ਼ ਘੱਟ ਰਿਹਾ ਹੈ, ਵੱਧ ਨਹੀਂ ਰਿਹਾ। ਇਹ ਘਾਟੇ ਦੀ ਭਾਸ਼ਾ ਸਾਨੂੰ ਚੰਗੀ ਨਹੀਂ ਲੱਗਦੀ, ਅਸੀਂ ਕਹਿੰਦੇ ਹਾਂ ਕਿ ਅੱਜ ਦੇ ਦਿਨ ਵੱਡੇ ਹੋ ਗਏ, ਇਕ ਦਿਨ ਹੋਰ ਵੱਡੇ ਹੋ ਗਏ। ਗੁਰਬਾਣੀ ਨੂੰ ਪੁੱਛੋ ਗੁਰਬਾਣੀ ਕੀ ਕਹਿੰਦੀ ਹੈ ਕਿ ਇਕ ਦਿਨ ਤੂੰ ਛੋਟਾ ਹੋ ਗਿਆ।

*ਛਿਨੁ ਛਿਨੁ ਅਉਧ ਬਿਹਾਤ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਇਕ ਇਕ ਬੂੰਦ ਪਾਣੀ ਦੀ ਨਿਕਲ ਰਹੀ ਹੈ ਘੜੇ ਵਿਚੋਂ ਤਾਂ ਕੀ ਪਾਣੀ ਵੱਧ ਰਿਹਾ ਹੈ ਕਿ ਘੱਟ ਰਿਹਾ ਹੈ? ਦਿਨ ਦਿਨ ਕਰਕੇ ਮਨੁੱਖ ਰੋਜ਼ ਘੱਟਦਾ ਹੈ ਪਰ ਕਿਉਂਕਿ ਘੱਟਦਾ ਜਾ ਰਿਹਾ ਹੈ ਰੋਜ਼ ਰੋਜ਼ ਤਾਂ ਇਕ ਦਿਨ ਮਿੱਟ ਜਾਏਗਾ। ਮਨੁੱਖ ਨੂੰ ਇਹ ਦੋ ਨੁਕਤੇ ਕਬੂਲ ਨਹੀਂ— ਘੱਟਣਾ ਤੇ ਮਿੱਟਣਾ। ਮੈਂ ਘੱਟ ਰਿਹਾ ਹਾਂ, ਇਹ ਮਨੁੱਖ ਮੰਨਦਾ ਨਹੀਂ। ਮੈਂ ਮਿੱਟ ਜਾਣਾ ਹੈ, ਇਹ ਕਬੂਲ

ਵੀ ਨਹੀਂ ਹੈ ਤੇ ਮਨੁੱਖ ਮੰਨਦਾ ਹੈ। ਇਸ ਲਈ ਮਰਦੇ ਦਮ ਤੱਕ ਜਨਮ ਦਿਨ ਚੇਤੇ ਰੱਖਦਾ ਹੈ ਤੇ ਜਨਮ ਦਿਨ ਮਨਾਉਂਦਾ ਹੈ। ਮੈਂ ਬਸ ਜੰਮਿਆ ਹੀ ਹਾਂ, ਘੱਟਦਾ ਥੋੜ੍ਹੀ ਪਿਆ ਹਾਂ।

ਆਪ ਦੀ ਗਿਆਤ ਲਈ ਅਰਜ਼ ਕਰਾਂ, ਧਰਮ ਦੀ ਯਾਤਰਾ ਹੈ ਤਾਂ ਹੀ ਧਰਮ ਦਾ ਸ਼ੌਕ ਪੈਦਾ ਹੁੰਦਾ ਹੈ ਤੇ ਧਰਮ ਦੀ ਯਾਤਰਾ ਆਰੰਭ ਹੁੰਦੀ ਹੈ। ਇਸ ਖ਼ਿਆਲ ਤੋਂ ਕਿ ਮੈਂ ਘੱਟ ਰਿਹਾ ਹਾਂ ਅਤੇ ਮਿੱਟ ਜਾਵਾਂਗਾ। ਮਹਾਰਾਜ ਕਹਿੰਦੇ ਹਨ ਘੱਟਣਾ ਕੀ ਚੇਤੇ ਕਰਨਾ ਹੈ, ਤੂੰ ਮਿਟਣਾ ਹੀ ਚੇਤੇ ਕਰ। ਕਬੀਰ ਕਹਿੰਦੇ ਹਨ ਕਿ ਮੇਰੀ ਜ਼ਬਾਨ 'ਤੇ ਜੋ ਪ੍ਰਮਾਤਮਾ ਦਾ ਨਾਮ ਟਿੱਕ ਗਿਆ ਹੈ, ਇਹ ਰੋਜ਼ ਰੋਜ਼ ਵੱਧਦਾ ਜਾ ਰਿਹਾ ਹੈ। ਇੰਨਾ ਸ਼ੌਕ, ਇੰਨੀ ਉਮੰਗ, ਇੰਨੀ ਤਰੱਕੀ। ਤਨ ਵਿਚ ਆਇਆ ਸਫਲ ਹੋ ਗਿਆ, ਕਿਸ ਦਿਨ, ਜਿਸ ਦਿਨ ਸ਼ੌਕ ਪੈਦਾ ਹੋ ਗਿਆ। ਆਉਂਦਾ ਤਾਂ ਮਨੁੱਖ ਬੱਧਾ-ਚੱਟੀ ਹੈ। ਪਾਠ ਤਾਂ ਬੱਧਾ-ਚੱਟੀ ਕਰਦਾ ਹੈ ਪਰ ਬੱਧਾ-ਚੱਟੀ ਪਾਠ ਕਰਦਿਆਂ-ਕਰਦਿਆਂ, ਬੱਧਾ-ਚੱਟੀ ਗੁਰਦੁਆਰੇ ਆਉਂਦਿਆਂ-ਆਉਂਦਿਆਂ ਕਿਸੇ ਦਿਨ ਸ਼ੌਕ ਪੈਦਾ ਹੋ ਗਿਆ ਤਾਂ ਆਇਆ ਸਫਲ ਹੋ ਗਿਆ। ਜਦੋਂ ਸ਼ੌਕ ਪੈਦਾ ਹੋ ਗਿਆ, ਫਿਰ ਇਹੀ ਤੜਪ ਪੈਦਾ ਹੋ ਜਾਏਗੀ, ਹੇ ਪ੍ਰਭੂ! ਕਰੋੜਾਂ ਕੰਨ ਭੇਜ, ਹਰ ਜਗ੍ਹਾ ਸੁਣਾ। ਕਰੋੜਾਂ ਜ਼ਬਾਨਾਂ ਭੇਜ, ਮੈਂ ਜੱਪਦਾ ਹੀ ਰਹਾਂ। ਇਹੀ ਸ਼ੌਕ ਪ੍ਰਮਾਤਮਾ ਦੇ ਨਾਮ ਨੂੰ ਜ਼ਬਾਨ 'ਤੇ ਟਿਕਾਅ ਦਿੰਦਾ ਹੈ। ਇਸ ਤਰ੍ਹਾਂ ਮਨੁੱਖ ਨੂੰ ਗੁਰੂ ਦੀ ਪ੍ਰਾਪਤੀ ਹੋ ਗਈ। ਸ਼ਬਦ ਦੀ ਪ੍ਰਾਪਤੀ ਗੁਰੂ ਦੀ ਪ੍ਰਾਪਤੀ ਹੈ, ਪ੍ਰਕਾਸ਼ ਦੀ ਪ੍ਰਾਪਤੀ ਪ੍ਰਮਾਤਮਾ ਦੀ ਪ੍ਰਾਪਤੀ ਹੈ। ਜਿੰਨ੍ਹਾਂ ਜਿੰਨ੍ਹਾਂ ਨੇ ਗੁਰੂ ਨੂੰ ਸਰੀਰ ਕਰਕੇ ਦੇਖਿਆ ਹੈ, ਉਥੇ ਭੂਤਨਾ ਬੇਤਾਲਾ ਕਹਿੰਦੇ ਰਹੇ, ਪੱਥਰ ਮਾਰਦੇ ਰਹੇ। ਕਿਸੇ ਨੇ ਤੱਤੀ ਤੱਵੀ 'ਤੇ ਬਿਠਾਇਆ, ਪਰ ਜਿਨ੍ਹਾਂ ਨੇ ਸੁਣਿਆ, ਸੁਣਨ ਵਾਲੇ ਤਾਂ ਸਦਕੇ ਗਏ। ਜਿਨ੍ਹਾਂ ਨੇ ਸਿਰਫ਼ ਦੇਖਿਆ ਨੌਵੇਂ ਗੁਰੂ ਨਾਨਕ ਨੂੰ, ਚਾਂਦਨੀ ਚੌਕ ਵਿਚ ਸ਼ਹੀਦ ਕਰ ਦਿੱਤਾ ਹੈ, ਪਰ ਜਿਨ੍ਹਾਂ ਨੇ ਸੁਣਿਆ ਉਹ ਤਾਂ ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਆਪ ਸੱਦਕੇ ਹੋਏ। ਵਿਆਪਕ ਹੈ ਪ੍ਰਮਾਤਮਾ। ਉਸ ਵਿਆਪਕ ਸ਼ਬਦ ਨੂੰ ਅਨਾਹਦ ਕਹਿੰਦੇ ਹਨ। ਜ਼ਬਾਨ ਨਾਲ ਜੋ ਜੱਪਣਾ ਹੈ, ਆਹਦ ਹੈ। ਪਹਿਲਾ ਜ਼ਰੀਆ ਇਹੀ ਹੈ ਅਨਾਹਦ ਨੂੰ ਸੁਣਨ ਦਾ। ਅਨਾਹਦ ਸੁਣ ਸਕੀਏ, ਪਹਿਲਾਂ ਮਨ ਨੂੰ ਰਾਜ਼ੀ ਕਰਨਾ ਹੈ ਕਿ ਆਹਦ ਸੁਣੇ। ਮਨ ਅਨਾਹਦ ਸੁਣ ਸਕੇ। ਕੋਈ ਥਾਂ ਖ਼ਾਲੀ ਨਹੀਂ ਜਿੱਥੇ ਪ੍ਰਮਾਤਮਾ ਨਾ ਹੋਵੇ, ਕੋਈ ਥਾਂ ਖ਼ਾਲੀ ਨਹੀਂ ਜਿੱਥੇ ਅਨਾਹਦ ਨਾਦ ਗੁਰੂ ਨਾ ਹੋਵੇ। ਇਸ ਲਈ ਪ੍ਰਮਾਤਮਾ ਤੇ ਗੁਰੂ ਸਦਾ ਸਾਡੇ ਨਾਲ ਹਨ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

(ਜਾਪੁ ਸਾਹਿਬ)

ਦੁਨੀਆਂ ਵਿਚ ਕੋਈ ਹੋਰ ਅਜਿਹਾ ਹੈ ਜੋ ਸਦਾ ਸੰਗ ਹੋਵੇ। ਹਰ ਸਮੇਂ ਪੁੱਤਰ ਨਾਲ ਹੋ ਸਕਦਾ ਹੈ? ਮਿੱਤਰ ਨਾਲ ਹੋ ਸਕਦਾ ਹੈ? ਹਰ ਸਮੇਂ ਨਾਲ ਉਹੀ ਹੋ ਸਕਦਾ ਹੈ ਜੋ ਹਰ ਥਾਂ ਮੌਜੂਦ ਹੈ। ਪ੍ਰਮਾਤਮਾ ਵਿਆਪਕ ਹੈ ਪ੍ਰਕਾਸ਼ ਦੇ ਰੂਪ ਵਿਚ, ਵਿਆਪਕ ਹੈ ਗੁਰੂ ਅਨਾਹਦ ਨਾਦ ਦੇ ਰੂਪ ਵਿਚ। ਅਨਾਹਦ ਸੁਣਾਈ ਦੇਣ ਲੱਗ ਪਿਆ ਤੇ ਗੁਰੂ ਨਾਲ ਜੁੜ ਗਿਆ, ਹੁਣ ਅਨਾਹਦ ਸੁਣਾਈ ਦੇ ਰਿਹਾ ਹੈ। ਇਸੇ ਅਨਾਹਦ ਨੇ ਪਰਮ ਪ੍ਰਕਾਸ਼ ਦੀ ਝਲਕ ਦਿਖਾ ਦਿੱਤੀ।



ਅਨਾਹਦ ਸੁਣਾਈ ਦੇਵੇ ਪਹਿਲਾਂ ਸਹਾਰਾ ਅਨਾਹਦ ਦਾ ਲੈਣਾ ਹੈ। ਇਹ ਅਨਾਹਦ ਦੇ ਬੋਲ ਹਨ, ਖਸਮ ਦੀ ਬਾਣੀ, ਇਸਦੇ ਨਾਲ ਆਹਦ ਜੋੜਨਾ ਹੈ।

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁ ਜੀ ਸਾਹਿਬ)

ਜਿਸ ਦਿਨ ਆਹਦ ਨੂੰ ਇਕਾਗਰ ਹੋ ਕੇ ਮਨ ਸੁਣਨ ਲੱਗ ਪਿਆ, ਯਕੀਨ ਜਾਣੋ ਜ਼ਬਾਨ ਖ਼ਾਮੋਸ਼ ਹੋ ਜਾਏਗੀ। ਫਿਰ ਅਨਾਹਦ ਸੁਣਾਈ ਦੇਵੇਗਾ। ਕਿਹੜਾ ਅਨਾਹਦ?

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥***

(ਅੰਗ ੭੯੫)

ਜਿਹੜੇ ਕਹਿੰਦੇ ਹਨ ਅੰਦਰੋਂ ਸਿੱਧੀ ਹੋਣੀ ਚਾਹੀਦੀ ਹੈ, ਬਾਹਰ ਦੀ ਸਿੱਧੀ ਦੀ ਲੋੜ ਕੀ ਹੈ, ਕੁਝ ਸਮਝ ਨਹੀਂ। ਜੇਕਰ ਅੰਦਰ ਸਿੱਧੀ ਹੁੰਦੀ ਤਾਂ ਸਿੱਧੀ ਦੇ ਸਰੂਪ ਦੀ ਮਹਿਕ ਬਾਹਰ ਡੁੱਲ ਡੁੱਲ ਕੇ ਪੈਣੀ ਸੀ। ਅੰਦਰ ਕੋਈ ਸਿੱਧੀ ਨਹੀਂ। ਸਿਰਫ ਸਿੱਖੀ ਸਰੂਪ ਤੋਂ ਬੱਚਣ ਦੇ ਉਪਰਾਲੇ ਪਏ ਚੱਲਦੇ ਹਨ, ਹੋਰ ਕੁਝ ਵੀ ਨਹੀਂ। ਕਹਿੰਦੇ ਹਨ, ਅੰਦਰ ਸੱਚ ਹੋਣਾ ਚਾਹੀਦਾ ਹੈ, ਬਾਹਰੋਂ ਕੁਝ ਕਰਮ ਕਰਨ ਦੀ ਲੋੜ ਨਹੀਂ। ਮਾਨੋ ਅੰਦਰ ਦਾ ਸੱਚ ਬੱਚਿਆਂ ਦਾ ਖਿਡੌਣਾ ਹੈ ਜੋ ਪ੍ਰਾਪਤ ਕਰ ਲੈਣਗੇ। ਵੱਡੇ ਵੱਡੇ ਜੋਗੀ ਹਾਰ ਜਾਂਦੇ ਹਨ, ਤਪੀਸਵਰ ਹਾਰ ਜਾਂਦੇ ਹਨ। ਹੁਣ ਮੈਂ ਅਰਜ਼ ਕਰਾਂ, ਸਰੀਰ ਵਿਚ ਪਰੀਪੂਰਨ ਪ੍ਰਮਾਤਮਾ ਨੇ ਅਨੇਕਾਂ ਇੰਦਰੇ ਦਿੱਤੇ ਹਨ, ਪਰ ਦੋ ਇੰਦਰੇ ਰਸਨਾ ਤੇ ਕੰਨ ਇਹ ਰੱਬੀ ਰਸ ਲਈ ਦਿੱਤੇ ਹਨ, ਪ੍ਰਭੂ ਨਾਲ ਜੁੜਨ ਲਈ ਦਿੱਤੇ ਹਨ। ਉਂਝ ਇੱਕ ਇੱਕ ਇੰਦਰੇ ਦੇ ਕਈ ਰੱਸ ਹਨ। ਜੋਤਸ਼ੀ ਕਹਿੰਦੇ ਹਨ ਮੂਲ ਰੂਪ ਵਿਚ ਰੰਗ ਨੌਂ ਹਨ, ਜੋ ਇਹ ਅੱਖਾਂ ਦੇਖਦੀਆਂ ਹਨ। ਅੱਖਾਂ ਕੋਲ ਜੋਤ ਨਹੀਂ, ਫਿਰ ਕੋਈ ਰੰਗ ਨਹੀਂ। ਦੋ ਰੰਗਾਂ ਦੇ ਮਿਸ਼ਰਨ ਤੋਂ ਫਿਰ ਇੱਕ ਹੋਰ ਰੰਗ ਪੈਦਾ ਹੋ ਜਾਂਦਾ ਹੈ। ਇਸ ਤਰੀਕੇ ਨਾਲ ਹਜ਼ਾਰਾਂ ਰੰਗ ਹਨ।

ਮੂਲ ਰੂਪ ਵਿਚ ਤੱਤ ਤਾਂ ਪੰਜ ਹਨ, ਪਰ ਇਹਨਾਂ ਪੰਜਾਂ ਤੱਤਾਂ ਦੀ ਬਣਤਰ ਨਾਲ ਕਰੋੜਾਂ ਲੱਖਾਂ ਰੂਪ ਪ੍ਰਗਟ ਹੁੰਦੇ ਹਨ। ਇਹ ਅੱਖਾਂ ਦੇਖਦੀਆਂ ਹਨ। ਅੱਖਾਂ ਕੋਲ ਬੜਾ ਪ੍ਰਬਲ ਰੱਸ ਹੈ, ਕੀ? ਰੂਪ-ਰੇਖਾ, ਰੰਗ-ਰੇਖਾ। ਰੰਗ ਮੂਲ ਰੂਪ ਵਿਚ ਨੌਂ ਹਨ। ਕਈ ਵਿਦਵਾਨ ਤਾਂ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ ਜਿਹੜਾ ਰੰਗ ਮਨੁੱਖ ਨੂੰ ਬੜਾ ਪ੍ਰਭਾਵਿਤ ਕਰੇ, ਉਸ ਤੋਂ ਉਸਦੇ ਸੁਭਾਅ ਦਾ ਪਤਾ ਲੱਗਦਾ ਹੈ। ਉਸ ਤੋਂ ਉਸਦੀ ਮਨੋ ਬਿਰਤੀ ਦਾ ਪਤਾ ਲੱਗਦਾ ਹੈ। ਕੁਝ ਰੰਗਾਂ ਦਾ ਖ਼ੁਲਾਸਾ ਤਾਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪ ਕਰ ਦਿੱਤਾ। ਕਹਿੰਦੇ ਹਨ-

*ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥*
*ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥*
*ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨॥*

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥*

(ਅੰਗ ੧੬)

ਰਤ ਦੇ ਅਰਥ ਖ਼ੂਨ ਹਨ, ਰਤ ਦੇ ਅਰਥ ਲਾਲ ਰੰਗ ਹਨ। ਇਹ ਰੰਗਿਆ ਹੋਇਆ ਹੈ ਲਾਲ ਰੰਗ ਨਾਲ। ਕਹਿੰਦੇ ਹਨ, ਤੋਲਣ ਦਾ ਜ਼ਮਾਨਾ ਆਇਆ ਤਾਂ ਵਸਤੂ ਨੂੰ ਤੋਲਣ ਲਈ ਵਿਦਵਾਨਾਂ ਨੇ ਤੋਲ ਦਾ ਨਾਪ ਕਰਨ ਲਈ ਵੱਟੇ ਰਤੀਆਂ ਤੋਂ ਬਣਾਏ। ਇਕ ਇਕ ਬੂਟੇ ਨੂੰ ਹਜ਼ਾਰਾਂ ਲੱਖਾਂ ਰੱਤੀਆਂ ਲੱਗਦੀਆਂ ਹਨ ਪਰ ਸਾਰਿਆਂ ਦਾ ਵਜ਼ਨ ਇਕੋ ਹੀ ਹੈ। ਉਸ ਤੋਂ ਬਣਾਇਆ ਇਸਨੇ ਰਤੀਆਂ ਦਾ ਇਕ ਮਾਸਾ। ਇੰਨੇ ਮਾਸਿਆਂ ਦਾ ਇਕ ਤੋਲਾ, ਇੰਨੇ ਤੋਲਿਆਂ ਦੀ ਇਕ ਛਟਾਂਕ, ਇੰਨੀਆਂ ਛਟਾਂਕਾ ਦਾ ਇਕ ਪਾਈਆ, ਇੰਨੇ ਪਾਈਆਂ ਦਾ ਇਕ ਸੇਰ ਤੇ ਇੰਨੇ ਸੇਰਾਂ ਦਾ ਇਕ ਮਣ। ਮੂਲ ਰੂਪ ਵਿਚ ਬਾਰਾਂ ਰੱਤੀ ਸੀ। ਰੱਤੀ ਬਹੁਤ ਛੋਟੀ ਹੁੰਦੀ ਹੈ। ਰੱਤੀਆਂ ਦੀ ਔਸ਼ਧੀ ਵੀ ਬਣਾਂਦੇ ਹਨ, ਦਵਾਈ ਵੀ ਬਣਾਂਦੇ ਹਨ। ਰੱਤੀ ਦਾ ਮਤਲਬ ਹੈ ਇਕ ਛੋਟਾ ਜਿਹਾ ਫਲ। ਕਿਸੇ ਵੀ ਛੋਟੀ ਚੀਜ਼ ਦੀ ਤਸ਼ਬੀਹ ਦੇਣੀ ਹੋਵੇ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਇਹ ਰੱਤੀ ਜਿੰਨਾ ਹੈ। ਰੱਤੀ ਦਾ ਪ੍ਰੇਮ, ਰੱਤੀ ਦਾ ਅਰਥ ਹੈ ਰੰਗੀ ਹੋਈ, ਰੱਤੀ ਦਾ ਅਰਥ ਹੈ ਕੋਈ ਵੀ ਛੋਟਾ ਜਿਹਾ ਫਲ। ਗੁਰੂ ਗੋਬਿੰਦ ਸਿੰਘ ਮਹਾਰਾਜ ਕਹਿੰਦੇ ਹਨ- *ਏਕ ਰਤੀ ਬਿਨ ਏਕ ਰਤੀ ਕੇ।* ਇਕ ਦੇ ਪਿਆਰ ਤੋਂ ਬਿਨਾਂ ਇਕ ਰੱਤੀ ਦਾ ਹੈਂ ਤੂੰ, ਹੋਰ ਕੁਝ ਨਹੀਂ। ਜਿਸਨੂੰ ਕਹਿਣਾ ਹੋਵੇ ਇਹ ਕੁਝ ਵੀ ਨਹੀਂ, ਇਹ ਤਾਂ ਰੱਤੀ ਹੈ।

*ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥*

ਬਾਬਾ ਫਰੀਦ ਜੀ ਕਹਿੰਦੇ ਹਨ ਕਿ ਰੱਤੀ ਜਿੰਨਾ ਵੀ ਰੱਤ ਨਹੀਂ ਹੈ।

*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥*

(ਅੰਗ ੧੩੮੦)

ਜੋ ਖ਼ੁਦਾ ਦੇ ਰੰਗ ਵਿਚ ਰੱਤੇ ਹੋਏ ਹਨ, ਉਹਨਾਂ ਦੇ ਅੰਦਰ ਰੱਤ ਨਹੀਂ ਹੁੰਦੀ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਇਹ ਰਮਜ਼ ਦੀ ਗੱਲ ਬਾਬਾ ਫ਼ਰੀਦ ਜੀ ਨੇ ਆਖੀ ਹੈ, ਜਿਵੇਂ ਪ੍ਰਮਾਤਮਾ ਬੜੇ ਸੁਆਦਲੇ ਫਲ ਸਾਨੂੰ ਦਿੰਦਾ ਹੈ, ਪਰ ਛਿਲਕਿਆਂ ਵਿਚ ਲਪੇਟ ਕੇ। ਮਹਾਂਪੁਰਸ਼ਾਂ ਨੇ, ਸੰਤਾਂ ਨੇ, ਅਵਤਾਰੀ ਪੁਰਸ਼ਾਂ ਨੇ ਜੋ ਰਮਜ਼ ਵਿਚ ਗੱਲ ਆਖੀ ਹੈ, ਉਸਨੂੰ ਖੋਲ੍ਹਣਾ ਪੈਂਦਾ ਹੈ। ਖੋਲ੍ਹਣ ਨਾ ਤਾਂ ਫਿਰ ਪੱਲੇ ਕੁਝ ਨਹੀਂ ਪੈਂਦਾ। ਇਸਦੇ ਥੱਲੇ ਗੁਰੂ ਅਮਰਦਾਸ ਮਹਾਰਾਜ ਦਾ ਸਲੋਕ ਹੈ। ਧੰਨ ਗੁਰੂ ਅਮਰਦਾਸ ਜੀ ਬਾਬਾ ਫਰੀਦ ਜੀ ਦੇ ਸਲੋਕ ਨੂੰ ਖੋਲ੍ਹਦੇ ਹਨ। ਇਸ ਦਾ ਇਹ ਮਤਲਬ ਨਹੀਂ ਕਿ ਬਾਬਾ ਫਰੀਦ ਨੇ ਗ਼ਲਤ ਆਖਿਆ ਹੈ। ਆਮ ਕਈ ਵਾਰੀ ਅਜਿਹਾ ਕਥਾਕਾਰ ਕਹਿਣ ਲੱਗ ਪੈਂਦੇ ਹਨ ਕਿ ਗੁਰੂ ਅਮਰਦਾਸ ਜੀ ਬਾਬਾ ਫ਼ਰੀਦ ਜੀ ਦੀ ਧੁਲਾਈ ਕਰ ਰਹੇ ਹਨ। ਇਸਦਾ ਮਤਲਬ ਫ਼ਰੀਦ ਦਾ ਫਿਰ ਉਹ ਸਲੋਕ ਗ਼ਲਤ ਹੈ। ਗ਼ਲਤ ਸਲੋਕ ਨੂੰ ਦਰਜ ਕੀਤਾ ਹੈ ਗੁਰੂ ਗ੍ਰੰਥ ਸਾਹਿਬ ਵਿਚ। ਅਜਿਹਾ ਨਹੀਂ ਹੈ।



ਫ਼ਰੀਦ ਨੇ ਗੱਲ ਰਮਜ਼ ਵਿਚ ਆਖੀ ਹੈ ਕਿ ਖੋਲ੍ਹੋ ਹੁਣ ਆਪ। ਤੇ ਗੁਰੂ ਅਮਰਦਾਸ ਜੀ ਮਹਾਰਾਜ ਨੇ ਸੋਚਿਆ ਨਾ ਖੋਲ੍ਹਿਆ ਤਾਂ ਇੰਝ ਨਾ ਹੋਵੇ ਇਹ ਛਿਲਕੇ ਖਾਣ ਲੱਗ ਪੈਣ। ਰਮਜ਼ ਦੇ ਵਿਚ ਜਿਹੜੀ ਗੱਲ ਮਹਾਂਪੁਰਸ਼ਾਂ ਨੇ ਆਖੀ ਹੈ, ਜੇਕਰ ਇਸਨੂੰ ਖੋਲ੍ਹਣ ਦਾ ਢੰਗ ਨਾ ਆਵੇ ਤਾਂ ਯਕੀਨ ਜਾਣੋ, ਬਹੁਤ ਸਾਰੇ ਮਹਾਂਪੁਰਸ਼ਾਂ ਦੇ ਬਚਨ ਅਜਾਈਂ ਲੱਗਦੇ ਹਨ ਤੇ ਇਹ ਪਤਾ ਨਹੀਂ ਕੀ ਆਖਦੇ ਹਨ।

ਕਿਤੇ ਕਿਤੇ ਛੋਟੀ ਅਕਲ ਹੋਵੇ ਤਾਂ ਇੰਝ ਲੱਗਦਾ ਹੈ ਜਿਵੇਂ ਗ਼ਲਤ ਆਖ ਗਏ ਹਨ। ਜਿਵੇਂ ਬਾਬਾ ਫ਼ਰੀਦ ਕਹਿੰਦੇ ਹਨ ਕਿ ਮੇਰਾ ਤਨ ਕੋਈ ਚੀਰ ਰਿਹਾ ਹੈ ਤਾਂ ਰੱਤੀ ਜਿੰਨਾ ਵੀ ਲਹੂ ਨਹੀਂ ਮਿਲਦਾ।

*ਫਰੀਦ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥*

(ਅੰਗ ੧੩੮੦)

ਕਿਉਂ?

*ਜੋ ਸਹ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥*

ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਫ਼ਰੀਦ ਇਹ ਕਹਿ ਰਿਹਾ ਹੈ, ਕਿਤੇ ਹੋਰ ਨਾ ਸਮਝ ਲੈਣਾ। ਗੁਰੂ ਅਮਰਦਾਸ ਕਹਿੰਦੇ ਹਨ -

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥*

ਸਰੀਰ ਤਾਂ ਸਾਰਾ ਲਹੂ ਦੇ ਆਸਰੇ 'ਤੇ ਖੜਾ ਹੈ। ਰੱਤ ਤੋਂ ਬਿਨਾਂ ਇਹ ਤਨ ਹੋ ਹੀ ਨਹੀਂ ਸਕਦਾ। ਬਹੁਤਾ ਖ਼ੂਨ ਨਿਕਲ ਜਾਏ ਤਾਂ ਸਰੀਰ ਦਾ ਜ਼ਿੰਦਾ ਰਹਿਣਾ ਹੀ ਔਖਾ ਹੋ ਜਾਂਦਾ ਹੈ।

*ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥*
*ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥*

(ਅੰਗ ੧੩੮੦)

ਉਹਨਾਂ ਦੇ ਅੰਦਰ ਸੰਸਾਰ ਦੀ ਕਸ਼ਿਸ਼, ਲੋਭ ਦੀ ਰੱਤ ਨਹੀਂ ਹੁੰਦੀ। ਉਹ ਲੋਭੀ ਨਹੀਂ ਹੁੰਦੇ। ਜੋ ਕੁਝ ਹੋ ਜਾਏ, ਠੀਕ ਹੈ। ਲੋਭ ਹੈ ਤਾਂ ਫਿਰ ਲੋਭ ਬੇਈਮਾਨ ਬਣਾਏਗਾ। ਲੋਭ ਹੈ ਤਾਂ ਫਿਰ ਲੋਭ ਚੋਰ ਬਣਾਏਗਾ। ਠੱਗ ਬਣਾਏਗਾ। ਧੋਖੇਬਾਜ਼ ਵੀ ਬਣਾਏਗਾ। ਲੋਭ ਨੇ ਸਾਰੇ ਔਗੁਣ ਪੈਦਾ ਕਰ ਦੇਣੇ ਹਨ। ਜੇਕਰ ਸਬਰ ਹੈ, ਸੰਤੋਖ ਹੈ ਤਾਂ ਫਿਰ ਉਸ ਸੰਤੋਖ ਨੇ ਸਾਰੇ ਗੁਣ ਪੈਦਾ ਕਰ ਦੇਣੇ ਹਨ, ਜੋ ਕੁਝ ਹੈ, ਜੈਸਾ ਹੈ, ਪ੍ਰਭੂ ਤੂੰ ਹੈਂ। ਜਿਸ ਤਰ੍ਹਾਂ ਦਾ ਤੂੰ ਰੰਗ ਦਿੱਤਾ ਹੈ, ਜਿਸ ਤਰ੍ਹਾਂ ਦਾ ਤੂੰ ਰੂਪ ਦਿੱਤਾ ਹੈ, ਜਿਸ ਤਰ੍ਹਾਂ ਦਾ ਤੂੰ ਪਰਿਵਾਰ ਦਿੱਤਾ ਹੈ, ਜਿਸ ਤਰ੍ਹਾਂ ਦੇ ਤੂੰ ਸੰਬੰਧ ਜੋੜੇ ਹਨ, ਪ੍ਰਭੂ! ਸਭ ਕਬੂਲ ਹੈ।

ਕਹਿੰਦੇ ਹਨ ਸੰਤੋਖੀ ਨੂੰ ਦੁੱਖੀ ਕਰਨਾ ਬੜਾ ਔਖਾ ਹੈ ਮਾਨਸਿਕ ਤੱਲ 'ਤੇ ਅਤੇ ਲੋਭੀ ਨੂੰ ਖ਼ੁਸ਼ ਕਰਨਾ ਬੜਾ ਔਖਾ ਹੈ। ਸੰਸਾਰ ਵਿਚ ਮਾਨਸਿਕ ਸੁੱਖ ਬਹੁਤ ਵੱਧ ਗਿਆ ਹੈ। ਪਤਾ

ਹੈ ਕਿਉਂ? ਲੋਭ ਬਹੁਤ ਵੱਧ ਗਿਆ ਹੈ। ਅਥਾਹ ਲੋਭ ਵੱਧ ਗਿਆ ਹੈ। ਜਦੋਂ ਲੋਭ ਵੱਧ ਗਿਆ ਹੈ ਤਾਂ ਫਿਰ ਬੇਈਮਾਨੀਆਂ ਵੀ ਵੱਧ ਗਈਆਂ ਹਨ। ਲੋਭ ਵੱਧ ਗਿਆ ਤਾਂ ਧੋਖਾ ਵੀ ਵੱਧ ਗਿਆ ਹੈ, ਫ਼ਰੇਬ ਵੱਧ ਗਿਆ ਹੈ। ਇਕ ਪਰਿਵਾਰ ਦੂਜੇ ਪਰਿਵਾਰ ਨਾਲ ਫ਼ਰੇਬ ਕਰਦਾ ਹੈ। ਇਕ ਕੌਮ ਦੂਜੀ ਕੌਮ ਨਾਲ ਤੇ ਇਕ ਦੇਸ਼ ਦੂਜੇ ਦੇਸ਼ ਨਾਲ ਠੱਗੀ ਕਰਦਾ ਹੈ। ਸਰੀਰ ਕਰਕੇ ਕੋਈ ਧਾਰਮਿਕ ਕਰਮ ਕਰ ਰਿਹਾ ਹੈ, ਉਸ ਵਿਚ ਮਨ ਨਹੀਂ ਹੈ ਤਾਂ ਮਨ ਨਹੀਂ ਬਦਲੇਗਾ, ਮਨ ਕਠੋਰ ਦਾ ਕਠੋਰ ਹੀ ਰਹੇਗਾ। ਮਨ ਜ਼ਾਲਮ ਦਾ ਜ਼ਾਲਮ ਹੀ ਰਹੇਗਾ। ਮਨ ਮੂਰਖ ਦਾ ਮੂਰਖ ਹੀ ਰਹੇਗਾ, ਜੇਕਰ ਮਨ ਧਾਰਮਿਕ ਕਰਮ ਵਿਚ ਸ਼ਾਮਿਲ ਨਹੀਂ ਹੈ। ਮੈਂ ਗੁਰਦੁਆਰੇ ਵਿਚ ਵੀ ਦੇਖਦਾ ਹਾਂ, 40-40, 50-50 ਸਾਲ ਤੋਂ ਗੁਰਦੁਆਰੇ ਵਿਚ ਆ ਰਹੇ ਹਨ, ਪਰ ਅਜੇ ਵੀ ਕਠੋਰ ਹਨ। ਮੈਂ ਬਹੁਤ ਵੱਡੀਆਂ ਲੜਾਈਆਂ ਅੱਧੇ ਤੋਂ ਜ਼ਿਆਦਾ ਗੁਰਦੁਆਰੇ ਵਿਚ ਦੇਖਦਾ ਹਾਂ। ਦੇਸ਼ ਵਿਚ ਵੀ ਤੇ ਵਿਦੇਸ਼ ਵਿਚ ਵੀ। ਉਹਨਾਂ ਲੋਕਾਂ ਨੂੰ ਲੜਦਿਆਂ ਝਗੜਦਿਆਂ ਦੇਖਦਾ ਹਾਂ, ਜਿਹੜੇ ਰੋਜ਼ ਗੁਰਦੁਆਰੇ ਆਉਂਦੇ ਹਨ। ਆਪਣੇ ਆਪ ਨੂੰ ਬੜਾ ਨੇਮੀ-ਨਿਤਨੇਮੀ ਕਹਿੰਦੇ ਹਨ। ਮਨ ਦੀ ਦੁਨੀਆਂ ਨਹੀਂ ਬਦਲੀ। ਸੁਰਤ ਰੁੱਕ ਜਾਏ ਤਾਂ ਬੜੀ ਗੰਦੀ ਹੋ ਜਾਂਦੀ ਹੈ, ਜਿਵੇਂ ਵੱਗਦਾ ਹੋਇਆ ਪਾਣੀ ਰੁੱਕ ਗਿਆ ਤਾਂ ਗੰਦਲਾ ਹੋ ਜਾਏਗਾ। ਇਸਨੂੰ ਬਾਬਾ ਫ਼ਰੀਦ ਨੇ ਬੜੇ ਕਮਾਲ ਢੰਗ ਨਾਲ ਕਿਹਾ ਹੈ। ਉਹ ਕਹਿੰਦੇ ਹਨ -

*ਤਤੀ ਤੋਇ ਨਾ ਪਲਵੈ ਜੇ ਜਲਿ ਟੁਬੀ ਦੇਇ॥*
*ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥*

(ਅੰਗ ੧੩੮੧)

ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਹੜੀ ਖੇਤੀ ਪਾਣੀ ਤੋਂ ਬਿਨਾਂ ਸੁੱਕ ਰਹੀ ਹੈ, ਉਸਨੂੰ ਪਾਣੀ ਦੇ ਕੇ ਹਰਾ-ਭਰਾ ਕੀਤਾ ਜਾ ਸਕਦਾ ਹੈ। ਪਰ ਜਿਹੜੀ ਖੇਤੀ ਪਾਣੀ ਦੀ ਮਰੀ ਹੋਈ ਹੈ, ਉਸਨੂੰ ਕਿਵੇਂ ਹਰਾ-ਭਰਾ ਕਰੋਗੇ? ਜਿਹੜਾ ਦੁਸ਼ਟ ਹੈ, ਕਦੀ ਗੁਰਦੁਆਰੇ ਨਹੀਂ ਆਇਆ, ਜ਼ਾਲਮ ਹੈ, ਠੱਗ ਹੈ, ਬੇਈਮਾਨ ਹੈ, ਸ਼ਾਇਦ ਗੁਰਦੁਆਰੇ ਆਵੇ, ਸੰਗਤ ਕਰੇ, ਗੁਰਬਾਣੀ ਸੁਣੇ, ਬਦਲ ਜਾਏ। ਪਰ ਜਿਹੜਾ 40-45 ਸਾਲ ਤੋਂ ਆਉਂਦਿਆਂ ਹੋਇਆਂ ਵੀ ਦੁਸ਼ਟ ਹੈ, ਠੱਗ ਹੈ, ਜ਼ਾਲਮ ਹੈ ਤਾਂ ਬਾਬਾ ਫ਼ਰੀਦ ਕਹਿੰਦੇ ਹਨ ਕਿ ਇਹ ਪਾਣੀ ਦੀ ਮਰੀ ਹੋਈ ਖੇਤੀ ਹੈ। ਇਸਦਾ ਕੋਈ ਇਲਾਜ ਨਹੀਂ। ਮੈਂ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਬਹੁਤ ਸਾਰੇ ਉਹ ਲੋਕ ਦੇਖਦਾ ਹਾਂ ਜੋ ਪਾਣੀ ਦੀ ਮਰੀ ਹੋਈ ਖੇਤੀ ਹੈ। ਗੁਰਦੁਆਰੇ ਆਈਏ ਤਾਂ ਪੂਰੀ ਸ਼ਰਧਾ ਭਾਵਨਾ ਨਾਲ। ਗੁਰੂ ਦੇ ਦੱਸੇ ਹੋਏ ਰਸਤੇ 'ਤੇ ਚਲੀਏ ਤੇ ਉਸਦੇ ਉਪਦੇਸ਼ ਨੂੰ, ਉਸ ਦੇ ਹੁਕਮ ਨੂੰ ਆਪਣੇ ਅੰਦਰ ਵਸਾਈਏ। ਪ੍ਰਮਾਤਮਾ ਨੂੰ ਬਾਹਰ ਲੱਭਣ ਦੀ ਲੋੜ ਨਹੀਂ। ਪ੍ਰਮਾਤਮਾ ਸਾਡੇ ਅੰਦਰ ਵੱਸਦਾ ਹੈ। ਸਤਿਗੁਰ ਸਾਡੇ ਸਾਰਿਆਂ ਤੇ ਮੇਹਰ ਕਰਨ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

